ਮਿਲਿਆ ਸੀ। ਲਹਿਣਾ ਸਿੰਘ ਪੁਤਰ ਬੁਲਾਕਾ ਸਿੰਘ, ਸੂਬਾ ਰੂੜ ਸਿੰਘ ਅਤੇ ਝੰਡਾ ਸਿੰਘ ਠੱਟੇ ਵਾਲਾ ਵੀ ਕ੍ਰਿਸਟੀ ਦੇ ਸੂਹੀਆਂ ਦੀ ਸੂਚਨਾ ਤੇ ਇਕ ਵੇਰ ਪਕੜੇ ਗਏ ਸਨ ਪਰ ਉਹਨਾਂ ਪਾਸੋਂ ਕੋਈ ਗੱਲ ਨਾਂ ਮਿਲਣ ਤੇ ਕ੍ਰਿਸਟੀ ਨੂੰ ਉਹ ਛੱਡਣੇ ਪਏ ਸਨ। ਹੁਣ ਕ੍ਰਿਸਟੀ ਲਈ ਇਸ ਕੇਸ ਦਾ ਹੱਲ ਵੱਕਾਰ ਦਾ ਸੁਆਲ ਬਣ ਗਿਆ। ਉਸ ਨੇ ਮੁਖਬਰਾਂ ਦਾ ਜਾਲ ਵੀ ਚਾਰ ਚੁਫੇਰੇ ਫੈਲਾ ਦਿਤਾ। ਦੋ ਪੁਲੀਸ ਸਿਪਾਹੀਆਂ ਦੀ ਇਕ ਰੀਪੋਰਟ 21 ਜੂਨ ਨੂੰ ਲਿਖੀ ਗਈ ਸੀ ਕਿ ਉਹਨਾ 21 ਜੂਨ ਨੂੰ ਹੀਰੇ ਭਾਟੜੇ ਨੂੰ ਬੁੱਚੜ ਖਾਨੇ ਦੇ ਪਾਸ ਸ਼ੱਕੀ ਹਾਲਤ ਵਿਚ ਘੁੰਮਦਿਆਂ ਦੇਖਿਆ ਸੀ। ਉਸ ਰੀਪੋਰਟ ਦੀ ਬਿਨਾ ਤੇ ਕ੍ਰਿਸਟੀ ਨੇ 2 ਜੁਲਾਈ ਨੂੰ ਸਪੈਸ਼ਲ ਸਟਾਫ਼ ਵਾਲੇ ਕਮਰੇ ਵਿਚ ਉਸਨੂੰ ਬੁਲਾ ਲਿਆ। ਜਖਮੀ ਬੁੱਚੜਾਂ ਨੂੰ ਵੀ ਉਸਦੇ ਸਾਂਹਵੇਂ ਲਿਆਂਦਾ ਤਾਂ ਉਹਨਾਂ ਕਹਿ ਦਿਤਾ ਕਿ ਇਹ ਘਟਨਾ ਤੋਂ ਪਹਿਲਾਂ, ਬੁੱਚੜਖਾਨੇ ਪਾਸ ਸਾਡੇ ਨਾਲ ਸ਼ੱਕੀ ਗੱਲਾਂ ਕਰਦਾ ਰਿਹਾ ਸੀ। ਹੀਰਾ ਪੁਲੀਸ ਦੀ ਕੁੱਟ ਦਾ ਚੱਲਿਆ, 3 ਜੁਲਾਈ ਨੂੰ ਝੂਠਾ ਹੀ ਮੰਨ ਗਿਆ। ਹੁਣ ਉਸਨੂੰ ਵਾਅਦਾ ਮੁਆਫੀ ਦਾ ਲਾਲਚ ਦਿਤਾ ਗਿਆ ਕਿ ਬਾਕੀ ਮੁਲਜਮਾਂ ਦੇ ਨਾਂ ਦੱਸ। ਉਸ ਨੇ ਅਹੀਏ ਬਦਮਾਸ਼ ਦਾ ਨਾਂ ਲਿਆ। ਅਹੀਏ ਵੀ ਆਪਣੀ ਮੁਰੰਮਤ ਤੋਂ ਬਾਅਦ 7 ਜੁਲਾਈ ਨੂੰ ਝੂਠੀ ਹਾਂ ਕਰ ਦਿਤੀ। ਉਸ ਨੂੰ ਭੀ ਵਾਅਦਾ ਮੁਆਫ ਬਣਾ ਕੇ ਪੁੱਛਿਆ ਤਾਂ ਉਸ ਨੇ ਸੇਠ ਜੈ ਰਾਮ ਦਾ ਨਾਮ ਲੈ ਦਿਤਾ। ਅਣਮਨੁੱਖੀ ਵਤੀਰਾ ਅਤੇ 4-5 ਦਿਨ ਤਸੀਹੇ ਝੱਲ ਕੇ ਸੇਠ ਹੋਰਾਂ ਵੀ ਝੂਠੀ ਹਾਂ ਕਰ ਦਿਤੀ। ਉਸਨੂੰ ਵੀ ਵਾਅਦਾ ਮੁਆਫ ਬਣਾ ਕੇ ਹੋਰ ਦੋਸ਼ੀਆਂ ਦੇ ਨਾਂ ਦੱਸਣ ਲਈ ਕਿਹਾ। ਅੰਮ੍ਰਿਤਸਰ ਦਾ ਡਿਪਟੀ ਕਮਿਸ਼ਨਰ ਮਿ. ਬਰਚ ਇਸ ਨੂੰ ਵਾਅਦਾ ਮੁਆਫ ਬਨਾਉਣਾ ਨਹੀਂ ਸੀ ਚਾਹੁੰਦਾ। ਦਰਅਸਲ ਐਸ.ਪੀ. ਅਤੇ ਡੀ.ਸੀ. ਦੋਵੇਂ ਕਰਿਸਟੀ ਦੇ ਢੰਗ ਤਰੀਕਿਆਂ ਨੂੰ ਪਸੰਦ ਨਹੀਂ ਸਨ ਕਰ ਰਹੇ। ਜਿਹੜੇ ਅਣਮਨੁੱਖੀ ਤਸੀਹੇ, ਜੁਰਮ ਦਾ ਇਕਬਾਲ ਕਰਵਾਉਣ ਲਈ ਕ੍ਰਿਸਟੀ ਅਤੇ ਉਸਦਾ ਸਪੈਸ਼ਲ ਸਟਾਫ ਆਮ ਲੋਕਾਂ ਨੂੰ ਫੜਕੇ ਦਿੰਦੇ ਰਹੇ ਉਹ ਕਿਸੇ ਵੀ ਸੱਭਯ ਕਹਾਉਣ ਵਾਲੇ ਸਮਾਜ ਵਿਚ ਜ਼ਿਕਰ ਕਰਨ ਦੇ ਜੋਗ ਵੀ ਨਹੀਂ। ਨਿਬੜਦੀ ਗੱਲ ਇਹ ਹੈ ਕਿ ਉੱਪਰਲੇ ਤਿੰਨਾਂ ਵਾਅਦਾ ਮੁਆਫਾਂ ਦੇ ਕਹਿਣ ਤੇ ਸ਼ਹਿਰ ਅੰਮ੍ਰਿਤਸਰ ਦੇ ਬਾਰਾਂ ਸੱਜਣਾ, ਸੰਤ ਰਾਮ, ਰਾਮ ਕਿਸ਼ਨ, ਮੰਨਾ ਸਿੰਘ ਨਿਹੰਗ, ਜੁਆਲਾ ਸਿੰਘ ਪੁੰਨਾ ਜੀ, ਮੂਲਾ ਨਿਹਾਲ ਸਿੰਘ, ਮੱਜਾ, ਸੁੰਦਰ ਸਿੰਘ, ਭੂਪ ਸਿੰਘ, ਟੇਕਾ ਅਤੇ ਸੋਭਾ ਆਦਿ ਤੇ ਸਖਤੀ ਵਰਤ ਕੇ ਕਿ ਰੋਜ਼ ਰੋਜ਼ ਦੇ ਤਸੀਹੇ ਝੱਲਣ ਤੇ ਇਕੋ ਵੇਰ ਮਰਨਾ ਚੰਗਾ, ਝੂਠੀ ਹਾਂ ਕਰਵਾਕੇ, ਉਹਨਾ ਦਾ 21 ਤਾਰੀਖ ਨੂੰ, ਕ੍ਰਿਸਟੀ ਨੇ ਬੁੱਚੜਾਂ ਦੇ ਕਤਲ ਵਿਚ ਮੈਜਿਸਟਰੇਟ ਦੀ ਅਦਾਲਤ ਵਿਚ ਚਲਾਨ ਕਰ ਦਿਤਾ। ਮੈਜਿਸਟਰੇਟ ਨੂੰ ਝੂਠੀਆਂ ਕਸਮਾਂ ਖਾਣ ਵਾਲੇ ਗੁਆਹਾਂ ਦੇ ਬਿਆਨਾਂ ਦੇ ਅਧਾਰ ਤੇ 12 ਦੇ ਖਿਲਾਫ ਕਤਲ ਦਾ ਦੋਸ਼ ਲਾ ਕੇ, ਮਿਸਲ 25 ਜੁਲਾਈ ਨੂੰ ਡਿਪਟੀ ਕਮਿਸ਼ਨਰ ਪਾਸ ਭੇਜ ਦਿਤੀ। ਉਸਨੇ 26 ਜੁਲਾਈ ਨੂੰ ਸੈਸ਼ਨ ਜੱਜ ਪਾਸ ਫੈਸਲੇ ਲਈ ਤੋਰ ਦਿਤੀ।-

21-22 ਜੁਲਾਈ 1871 ਨੂੰ ਸ੍ਰੀ ਭੈਣੀ ਸਾਹਿਬ ਵਿਚ ਨਾਮਧਾਰੀ ਸੰਗਤ ਦਾ ਇਕ ਵੱਡਾ ਇਕੱਠ ਹੋਇਆ ਸੀ। ਸੰਗਤਾਂ ਨੂੰ ਸੱਦੇ ਗਏ ਸਨ ਉਹ ਦੂਰੋਂ ਦੂਰੋਂ ਆਈਆਂ। ਅੰਮ੍ਰਿਤਸਰ ਸਾਕੇ ਵਾਲੇ ਤਿੰਨ ਸਿੰਘਾਂ ਲਹਿਣਾ ਸਿੰਘ ਪੰਨਵ, ਬੀਹਲਾ ਸਿੰਘ ਨਾਰਲੀ ਅਤੇ ਹਾਕਮ ਸਿੰਘ ਪਟਵਾਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਪੁੱਜੇ ਸਨ। ਸਾਕੇ ਵਾਲੇ ਬਾਕੀ ਸਿੰਘਾਂ ਵਿਚੋਂ ਝੰਡਾ ਸਿੰਘ ਕਾਬਲ ਵੱਲ ਚਲਾ ਗਿਆ ਸੀ। ਗੁਲਾਬ ਸਿੰਘ, ਲਛਮਣ ਸਿੰਘ ਚਾਹਲ, ਜਵਾਹਰ ਸਿੰਘ, ਇਹਦਾ ਭਾਈ ਅਤੇ ਭਗਵਾਨ ਸਿੰਘ ਮਰਹਾਣਾ ਮਾਲਵੇ ਵੱਲ ਨਿਕਲ ਗਏ ਸਨ। ਇਹਨਾਂ ਸਿੰਘਾਂ ਬਾਰੇ ਸਰਕਾਰੀ ਰੀਕਾਰਡ ਵਿਚ ਵੀ ਦਰਜ ਹੈ ਕਿ 15 ਜੁਲਾਈ ਨੂੰ ਰਾਇਕੋਟ ਦੇ ਬੁੱਚੜ ਬੱਧ ਸਾਕੇ ਵਿਚ ਵੀ ਬਾਕੀ ਮਲਵਈ ਸਿੰਘਾਂ ਨਾਲ ਇਹ ਚਾਰੇ ਮਝੈਲ ਸਿੰਘ ਸ਼ਾਮਲ ਸਨ। ਅੰਮ੍ਰਿਤਸਰ ਵਾਲੇ ਉਪਰੋਕਤ ਤਿੰਨਾਂ ਸਿੰਘਾਂ ਜਦੋਂ ਸਤਿਗੁਰੂ ਜੀ ਨੂੰ ਸੀਸ ਨਿਵਾਇਆ ਤਾਂ ਆਪ ਨੇ ਉਹਨਾਂ ਨੂੰ ਅੰਮ੍ਰਿਤਸਰ ਦੇ ਸਾਕੇ ਬਾਰੇ ਦੱਸਣ ਲਈ ਕਿਹਾ। ਗੁਰੂ ਦੇ ਸੱਚੇ ਸਿੱਖ ਸਨ, ਉਹਨਾ ਦੁਆਰਾ ਬੁੱਚੜ ਮਾਰੇ ਜਾਣ, ਹਰਨ ਹੋਣ, ਬੇਦੋਸ਼ਿਆਂ ਨੂੰ ਕੁੱਟ ਕੁੱਟ ਕੇ ਝੂਠੇ ਵਾਅਦਾ ਮੁਆਫਾਂ ਦੇ ਅਧਾਰ ਤੇ ਹਾਂ ਕਰਵਾ ਕੇ, ਸ਼ਹਿਰ ਦੇ ਮੰਨੇ ਪਰਮੰਨੇ 12 ਹਿੰਦੂ-ਸਿੱਖਾਂ ਦਾ ਕੱਤਲ ਵਿਚ ਚਲਾਣ ਹੋ ਗਿਆ ਹੈ। ਕਿਸੇ ਵੇਲੇ ਵੀ ਸਰਕਾਰ ਉਹਨਾਂ ਨੂੰ ਮੌਤ ਦੀ ਸਜ਼ਾ ਦੇ ਸਕਦੀ ਹੈ। ਸਤਿਗੁਰੂ ਜੀ ਨੇ ਆਪਣੇ ਸਿੰਘਾਂ ਨੂੰ ਕਿਹਾ ਕਿ ਇਹ ਠੀਕ ਨਹੀਂ ਹੋਇਆ ਹੈ। "ਕੱਲ੍ਹ ਨੂੰ ਬੁੱਚੜਾਂ ਨੂੰ ਸੋਧਣ ਅਤੇ ਸ਼ਹੀਦੀਆਂ ਪਾਉਣ ਦੀ ਸੋਭਾ ਇਹਨਾਂ ਬਾਰਾਂ ਸਰੀਰਾਂ ਨੂੰ ਮਿਲੇਗੀ। ਤੁਹਾਡਾ ਕਿਤੇ ਨਾਂ ਨਹੀਂ ਹੋਣਾ। .... ਤਾਂ ਤੇ ਤੁਸੀਂ ਆਪ ਜਾਕੇ ਇਕਬਾਲੀ ਹੋਵੋ ਅਤੇ ਬੇਗੁਨਾਹਾਂ ਨੂੰ ਛੁਡਾਉ। ਸਿੰਘ ਸ੍ਰੀ ਸਤਿਗੁਰੂ ਜੀ ਦੇ ਬਚਨਾਂ ਅੱਗੇ ਸੀਸ ਨਿਵਾ ਅਤੇ ਸੱਤ ਬਚਨ ਕਹਿਕੇ ਅਗਲੇ ਹੀ ਦਿਨ ਅੰਮ੍ਰਿਤਸਰ ਜਾ ਪੁਲਿਸ ਕੋਲ ਇਕਬਾਲੀ ਹੋਏ ਕਿ ਬੁੱਚੜ ਅਸੀਂ ਵੱਢੇ ਹੈਂ ਅਤੇ ਫੜੇ ਗਏ ਬਾਰਾਂ ਸਰੀਰ ਬੇਗੁਨਾਹੀ ਹੈਨ।"-

ਗਿਆਨੀ ਗਿਆਨ ਸਿੰਘ ਜੀ ਆਪਣੇ 'ਪੰਥ ਪ੍ਰਕਾਸ਼' ਦੀ ਤੀਜੀ ਛਾਪ ਵਿਚ ਕੂਕੇ ਸਿੰਘਾਂ ਦੀ ਇਸ ਅਦੁੱਤੀ ਕੁਰਬਾਨੀ ਬਾਰੇ, ਕੂਕਿਆਂ ਬਾਰੇ ਰਚੇ 28 ਕਬਿਤਾਂ ਵਿਚ ਲਿਖਦੇ ਹਨ—

"ਦੈਨ ਲਾਗੇ ਫਾਂਸੀ ਜਬਿ ਆਇ ਖੁਦ ਕੂਕੇ ਤਬਿ,
ਕਾਤਲ ਸਬੂਤ ਆਪ ਥੀਏ ਸਭਿ ਤੌਰ ਪੈ।
ਖੁਸ਼ੀ ਹੋਇ ਦਏ ਸੀਸ ਗਏ ਈਸ ਲੋਕ ਮਾਂਹਿ,
ਕੋਟਲੇ-ਮਲੇਰ-ਫੇਰ ਥਯੋ ਸਾਕਾ ਔਰ ਪੈ ॥25॥"

ਚਾਰ ਨਾਮਧਾਰੀ ਸਿੰਘਾਂ ਲਹਿਣਾ ਸਿੰਘ ਪੰਨਵ, ਬੀਹਲਾ ਸਿੰਘ ਨਾਰਲੀ, ਹਾਕਮ ਸਿੰਘ ਬਟਵਾਰੀ ਅਤੇ ਫਤੇਹ ਸਿੰਘ ਅੰਮ੍ਰਿਤਸਰ ਵਿਚ ਪੁੱਜ ਕੇ ਪੁਲੀਸ ਪਰਸ਼ਾਸਨ ਪਾਸ ਇਸ ਸਾਕੇ ਲਈ ਇਕਬਾਲੀ ਹੋਏ। ਪਹਿਲਾਂ ਪਹਿਲਾਂ ਉਹਨਾਂ ਸਮਝਿਆ ਕਿ ਇਹ ਕੋਈ ਸਾਧੂ ਲੋਕ ਹਨ ਜੋ ਬਾਰਾਂ ਵਿਅਕਤੀਆਂ ਨੂੰ ਕਤਲਾਂ ਵਿਚ ਫਸੇ ਵੇਖਕੇ ਉਪਕਾਰੀ ਭਾਵਨਾ ਨਾਲ ਆ ਗਏ ਹਨ। ਪਰ ਜਦੋਂ ਇਹਨਾਂ ਘਟਨਾ ਦੀ ਵੇਰਵੇ ਵਾਰ ਨਾਂ ਸਿਰਫ ਤਫਸੀਲ ਬਿਆਨ ਕੀਤੀ ਸਗੋਂ ਵਾਰਦਾਤ ਵਿਚ ਵਰਤੇ, ਲਹੂ ਲਿੱਬੜੇ ਹਥਿਆਰ ਵੀ ਬਰਾਮਦ ਕਰਵਾ ਕੇ ਆਪਣੇ ਬਾਕੀ ਛੇ ਸਾਥੀਆਂ ਬਾਰੇ ਵੀ ਦੱਸ ਦਿੱਤਾ ਤਾਂ ਹੁਣ ਪ੍ਰਸ਼ਾਸ਼ਨ ਇਹਨਾਂ ਪ੍ਰਤੀ ਗੰਭੀਰ ਹੋ ਗਿਆ। ਉਧਰ ਉਹ ਬਾਰਾਂ ਨਿਰਦੋਸ਼ ਸੈਸ਼ਨ ਸਪੁਰਦ ਹੋਣ ਵਾਲੀ ਸਨ। 15 ਜੁਲਾਈ ਨੂੰ ਹੀ ਰਾਇਕੋਟ ਬੁੱਚੜ ਬੱਧ ਸਾਕਾ ਵਾਪਰ ਚੁਕਾ ਸੀ ਜਿਸ ਵਿਚ ਅੰਮ੍ਰਿਤਸਰ ਕਾਂਡ ਨਾਲ ਸੰਬੰਧਿਤ ਮਰਹਾਣਾ ਪਿੰਡ ਦੇ ਭਗਵਾਨ ਸਿੰਘ (ਪ੍ਰਸਿੱਧ ਨਾਂ ਅੜਬੰਗੀ) ਅਤੇ ਗੁਲਾਬ ਸਿੰਘ ਅਤੇ ਲਛਮਣ ਸਿੰਘ ਚਾਹਲ ਵੀ ਸ਼ਾਮਲ ਸਨ। ਇਹਨਾਂ ਤਿੰਨਾਂ ਤੋਂ ਇਲਾਵਾ ਉੱਪਰਲੇ ਦਾਤਾਂ ਸਿੰਘਾਂ ਨੇ ਝੰਡਾ ਸਿੰਘ ਠੱਟਾ, ਲਹਿਣਾ ਸਿੰਘ ਜੱਟ ਲੋਪੋਕੇ ਅਤੇ ਮਿਹਰ ਸਿੰਘ ਲੋਪੋਕੇ ਦੇ ਉਹਨਾਂ ਨਾਲ ਅੰਮ੍ਰਿਤਸਰ ਸਾਕੇ ਵਿਚ ਸ਼ਾਮਲ ਛਿਆਂ ਸਿੰਘਾਂ ਦੇ ਨਾਂ ਵੀ ਦੱਸ ਦਿੱਤੇ ਸਨ। ਰਾਇਕੋਟ ਹਮਲੇ ਵਿਚ ਗੁਲਾਬ ਸਿੰਘ ਦੇ ਪਕੜੇ ਜਾਣ ਬਾਅਦ ਭਗਵਾਨ ਸਿੰਘ ਅਤੇ ਲਛਮਣ ਸਿੰਘ ਹੋ ਵੀ ਭੂਮੀ ਗਤ ਗਏ। ਝੰਡਾ ਸਿੰਘ ਅਤੇ ਮਿਹਰ ਸਿੰਘ ਕਾਬਲ ਵੱਲ ਚਲੇ ਗਏ। ਲਹਿਣਾ ਸਿੰਘ ਜੱਟ ਵੀ ਇਧਰ ਉਧਰ ਹੋ ਗਿਆ। ਰਾਇਕੋਟ, ਬੱਸੀਆਂ ਕੋਠੀ ਵਿਚ ਜਿਹਨਾਂ ਪਕੜੇ ਗਏ ਚਾਰ ਨਾਮਧਾਰੀ ਸਿੰਘਾਂ ਮੰਗਲ ਸਿੰਘ, ਮਸਤਾਨ ਸਿੰਘ, ਗੁਰਮੁੱਖ ਸਿੰਘ ਤਿੰਨੇ ਪਿੰਡ ਪਿੱਥੋ (ਰਿ. ਨਾਭਾ) ਅਤੇ ਗੁਲਾਬ ਸਿੰਘ ਤੇ ਕਤਲਾਂ ਦਾ ਮੁੱਕਦਮਾ ਚਲਾ ਕੇ, ਇਹਨਾਂ ਨੂੰ ਮ੍ਰਿਤੂ ਢੰਡ ਸੁਣਾ ਦਿਤਾ ਗਿਆ। ਜਦੋਂ ਇਸ ਕੇਸ ਦੀ ਸਜਾ ਸੁਣਾਈ ਗਈ, ਕ੍ਰਿਸਟੀ ਵੀ ਇੱਥੇ ਸੀ। ਅੰਮ੍ਰਿਤਸਰ ਵਿਚ ਚਾਰ ਨਾਮਧਾਰੀ ਸਿੰਘਾਂ ਦੇ ਇਕਬਾਲ ਨਾਲ ਸਭ ਤੋਂ ਵੱਧ ਕਿਰਕਿਰੀ ਉਸਦੀ ਅਤੇ ਅੰਗਰੇਜ਼ ਨਿਆਂ ਪ੍ਰਣਾਲੀ ਦੀ ਹੋਈ ਸੀ। ਹੁਣ ਪਹਿਲਾਂ ਫੜੇ ਬਾਰਾਂ ਛੱਡਣੇ ਪੈਣੇ ਸਨ। ਇਸ ਲਈ ਕ੍ਰਿਸਟੀ ਆਪਣਾ ਨਮੂਜ ਬਚਾਉਣ ਲਈ ਤਰਲੋ ਮੱਛੀ ਹੋ ਰਿਹਾ ਸੀ। ਉਹਨੇ ਮੌਤ ਦੀ ਸਜ਼ਾ ਪਾਈ ਗੁਲਾਬ ਸਿੰਘ ਨੂੰ ਕਿਸੇ ਤਰ੍ਹਾਂ ਅੰਮ੍ਰਿਤਸਰ ਅਤੇ ਰਾਇਕੋਟ ਦੋਹਾਂ ਕੇਸਾਂ ਵਿਚ ਹੀ ਵਾਅਦਾ ਮੁਆਫ ਅਗਵਾਹ ਬਣਨ ਲਈ, ਪਰੇਰ ਲਿਆ ਅਤੇ ਉਸ ਨੂੰ ਲੈ ਕੇ ਅੰਮ੍ਰਿਤਸਰ ਪੁੱਜ ਗਿਆ। ਕਾਗਜ਼ਾਂ ਵਿਚ ਅਗਲੀ ਕਾਰਵਾਈ ਇਉਂ ਪਾ ਦਿਤੀ ਕਿ ਸਭ ਕੁਝ ਗੁਲਾਬ ਸਿੰਘ ਦੇ ਦੱਸਣ ਅਤੇ ਉਸਦੀ ਨਿਸ਼ਾਨ ਦੇਹੀ ਤੇ ਬਰਾਮਦ ਹੋਇਆ ਹੈ। ਫਿਰ ਵੀ ਕੂਕੇ ਸਿੰਘਾਂ ਦੇ ਇਕਬਾਲ ਕਰਨ ਬਾਰੇ ਵੀ ਸਰਕਾਰੀ ਰੀਕਾਰਡ ਵਿਚੋਂ ਵੇਰਵੇ ਮਿਲ ਜਾਂਦੇ ਹਨ।

ਬਾਰਾਂ ਬਦੋਸ਼ਿਆਂ ਨੂੰ ਰਿਹਾ ਕਰਨ ਬਾਅਦ ਹੁਣ ਨਾਮਧਾਰੀ ਸਿੰਘਾਂ ਤੇ ਮੁਕਦਮਾ ਚੱਲਿਆ। "2 ਤੋਂ 7 ਅਗਸਤ ਤੱਕ ਪੁਲੀਸ ਨੇ ਮੁਕਦਮਾ ਤਿਆਰ ਕਰਕੇ ਮੈਜਿਸਟਰੇਟ ਦੇ ਪੇਸ਼ ਕਰ ਦਿਤਾ। ਮੈਜਿਸਟਰੇਟ ਨੇ ਕੇਸ ਸੈਸ਼ਨ ਸਪੁਰਦ ਕਰ ਦਿਤਾ। ਮਿ. ਡਬਲਯੂ. ਜੇ. ਸੈਸ਼ਨ ਜੱਜ ਨੇ ਸ੍ਰ. ਰਣਜੋਧ ਸਿੰਘ, ਖਾਨ ਗੁਲਾਮ ਕਾਦਰ ਅਤੇ ਸ੍ਰੀ ਬਾਲ ਮੁਕੰਦ ਤਿੰਨ ਅਸੈਸਰਾਂ ਦੀ ਪੂਰਨ ਸੰਮਤੀ ਨਾਲ 31 ਅਗਸਤ 1871 ਨੂੰ ਬੀਹਲਾ ਸਿੰਘ ਜੱਟ, ਫਤਹਿ ਸਿੰਘ ਭਾਟੜਾ, ਹਾਕਮ ਸਿੰਘ ਬ੍ਰਾਹਮਣ ਅਤੇ ਭਾਈ ਲਹਿਣਾ ਸਿੰਘ (ਪੰਨਵ) ਤਰਖਾਨ ਚਾਰੇ ਨਾਮਧਾਰੀਆਂ ਨੂੰ ਫਾਂਸੀ ਦੀਆਂ ਸਜ਼ਾਵਾਂ ਦਿਤੀਆਂ। ਲਾਲ ਸਿੰਘ (ਸਿਪਾਹੀ) ਅਤੇ ਲਹਿਣਾ ਸਿੰਘ ਪੁਤਰ ਬੁਲਾਕਾ ਸਿੰਘ ਨੂੰ ਕਾਲੇ ਪਾਣੀ ਦੀਆਂ ਸਜ਼ਾਵਾਂ ਸੁਣਾਈਆਂ। ਬਾਕੀ ਸਿੰਘ ਭਗੌੜੇ ਕਰਾਰ ਦਿਤੇ ਗਏ।

"9 ਅਗਸਤ 1871 ਨੂੰ ਇਨ੍ਹਾਂ ਚਾਰਾਂ ਮੌਤ ਦੇ ਦੋਸ਼ੀਆਂ ਦੀ ਮਿਸਲ ਪੰਜਾਬ ਚੀਫ ਕੋਰਟ ਦੇ ਜੱਜ ਮਿ. ਜੇ. ਐਸ. ਕੈਂਮਪਬੈਲ ਦੇ ਸਾਹਮਣੇ ਪੇਸ਼ ਹੋਈ, ਕਿਉਂਕਿ ਮੌਤ ਦੀ ਸਜ਼ਾ ਨੂੰ ਚੀਫ ਕਾਟ ਨੇ ਹੀ ਪੱਕਿਆਂ ਕਰਨਾ ਸੀ। ਜੱਜ ਨੇ ਮੌਤ ਸਜ਼ਾ ਦੀ ਨੂੰ ਬਹਾਲ ਰੱਖਿਆ। 11 ਸਤੰਬਰ ਨੂੰ ਮਿ. ਸੀ. ਆਰ. ਲਿੰਡਸੇ ਨੇ ਮਿ. ਕੈਂਮਬੈਲ ਦੇ ਫੈਸਲੇ ਦੀ ਤਸਦੀਕ ਕਰ ਦਿਤੀ।"

ਮੌਤ ਦੀ ਸਜ਼ਾ ਸੁਣਕੇ ਨਾਮਧਾਰੀ ਸਿੰਘਾਂ ਦੇ ਕੀ ਮਨੋਭਾਵ ਸਨ, ਇਹਨਾਂ ਦਾ ਵਰਣਨ ਕਵੀ ਹਰਨਾਮ ਸਿੰਘ ਬਗੁਲੀ ਕਲਾਂ ਦੇ ਸ਼ਬਦਾਂ ਵਿਚ ਇਉਂ ਹੈ—

"ਸੁਣਕੇ ਫਾਂਸੀ ਦੀ ਸਜ਼ਾ ਨੂੰ ਸਿੰਘ ਚਾਰੇ,
ਖੁਸ਼ੀਆਂ ਬਹੁਤ ਹੀ ਬਲੀ ਮਨੌਣ ਲੱਗੇ।
ਨਾਹਰੇ ਮਾਰਦੇ ਗੂੰਜਦੇ ਸ਼ੇਰ ਵਾਂਗੂੰ,
ਸਿੰਘ ਫਤੇ ਪਰ ਫਤੇ ਬਲੌਣ ਲੱਗੇ।
ਧੰਨ ਸਤਿਗੁਰੂ ਸਤਿਗੁਰੂ ਆਖ ਮੂੰਹੋ,
ਸ਼ਬਦ ਉੱਚੀ ਉੱਚੀ ਨਾਲੇ ਗੌਣ ਲੱਗੇ।
ਸੁਣਕੇ ਮੌਤ ਦੀ ਸਜ਼ਾ ਹਰਨਾਮ ਸਿੰਘਾ,
ਚਾਰੋ ਖਾਲਸੇ ਜੱਫੀਆਂ ਪੌਣ ਲੱਗੇ।"—

ਸਾਡਾ ਸਮਕਾਲੀ ਇਤਿਹਾਸਕਾਰ ਸਿੰਘਾਂ ਦੇ ਅੰਤ ਸਮੇਂ ਦਾ ਜ਼ਿਕਰ ਹਿਰਦੇ ਵੇਧਕ ਢੰਗ ਨਾਲ ਕਰਦਾ ਹੈ। "ਫਾਂਸੀ ਵਾਲੇ ਸਿੰਘਾਂ ਨੂੰ ਫਰੰਗੀ ਨੇ ਕਹਾ ਜੋ ਕੁਝ ਖਾਣਾ ਹੈ ਖਾਏ ਲਵੋ। ਜਿਸ ਨੂੰ ਮਿਲਣਾ ਹੈ ਸਿਲ ਲਵੋ। ਸਿੰਘਾਂ ਨੇ ਕਹਿਆ ਸਾਡਾ ਖਾਣਾ ਨਾਮ ਹੈ ਅਕਾਲ ਪੁਰਖ ਦਾ। ਮਰਨ ਥੀਂ ਸਾਨੂੰ ਕੋਈ ਡਰ ਨਹੀਂ ਹੈ। ਕਿਉਂਕਿ ਸਾਡੇ ਵੱਡਿਆਂ ਨੇ ਧਰਮ ਹੇਤ ਸੀਸ ਦਿੱਤੇ ਹੈਂ ਤੇ ਸੀ ਨਹੀਂ ਕੀਤੀ। ਤਿਸੀ ਤਰ੍ਹਾਂ ਅਸੀਂ ਸੀਸ ਦੇਵਾਂਗੇ। ਸਾਕ ਸੈਨ ਵੀ ਸਾਡਾ ਧਰਮ ਹੈ। ਅਸੀਂ ਕਿਸੇ ਨੂੰ ਨਹੀਂ ਮਿਲਣਾ ਹੈ। ਧਰਮ ਹੇਤ ਸੀਸ ਦੇਵਾਂਗੇ, ਸੀ ਨਹੀਂ ਕਰਨੀ ਹੈ। ਸੁਣਕੇ ਫਰੰਗੀ ਚੁੱਪ ਕਰ ਰਿਹਾ ਕੋਈ ਉੱਤਰ ਨਾ ਫੁੱਰਿਆ।

"ਸਿੰਘਾਂ ਨੇ ਅੰਮ੍ਰਿਤਸਰ ਸਰੋਵਰ ਵਿਚ ਇਸ਼ਨਾਨ ਕਰਕੇ ਪਾਠ ਕਰਕੇ ਜਾਂ ਭੋਗ ਪਾਇਆ ਚੜਾਈ ਕੇ ਤਾਂ ਉਸੇ ਵਕਤ ਸਿਪਾਹੀ ਨੇ ਹੁਕਮ ਆਇ ਸੁਣਾਇਆ ਕਿ ਚੱਲੋ।

ਸਿੰਘ ਢੋਲਕੀ ਬਜਾਇ ਕੇ ਸ਼ਬਦ ਪੜ੍ਹਦੇ ਗਏ—
ਤੇਰੀ ਸਰਣਿ ਮੇਰੇ ਦੀਨ ਦਇਆਲਾ॥
ਸੁੱਖ ਸਾਗਰ ਮੇਰੇ ਗੁਰ ਗੋਪਾਲਾ॥
ਕਰਿ ਕਿਰਪਾ ਨਾਨਕੁ ਗੁਣ ਗਾਵੈ।
ਰਾਖਹੁ ਸਰਮ ਅਸਾੜੀ ਜੀਉ॥
(ਮਾਝ ਮਹਲਾ ੫ ਪੰਨਾ ੧੦੫)

ਬੜੀ ਉਚੀ ਸੁਰ ਨਾਲ ਸ਼ਬਦ ਪੜ੍ਹਿਆ ਸਭ ਨੇ। ਬੀਲਾ ਸਿੰਘ ਨੇ ਅਰਦਾਸਾ ਕੀਤਾ ਅਤੇ ਆਏ ਫਾਂਸੀ ਵਾਲੀ ਜਗ੍ਹਾ। ਸਿੰਘਾਂ ਦੇ ਚੇਹਰਿਆਂ ਉੱਪਰ ਲਾਲੀਆਂ ਚਗਦੀਆਂ ਹੈਨ। ਬੇਗਮ ਹੈ ਜਿਨ੍ਹਾਂ ਕੇ ਮਨ "ਮੋਂ ਮੌਤ ਕਾ ਭੈ ਨਹੀਂ ਹੈ।"ਨਿਰਭੈ ਸ਼ਬਦ ਪੜ੍ਹਦੇ ਤਖਤ ਪਰ ਚੜ੍ਹੇ। ਅਰਦਾਸਾ ਚੜ੍ਹੌਾਈ ਕਾ ਕੀਤਾ ਤੇ ਬੋਲਾ ਏਹ ਕੀਤਾ ਜੋ ਮੈ ਤੇਰੇ ਪਰਤਾਪ ਸੇ ਤਖ਼ਤ (ਤਖ਼ਤੇ) ਪਰ ਚੜਿਆ ਹਾਂ। ਬੜੀ ਨੇਕ ਨਾਮੀ ਪਾਈ ਹੈ। ਬੜਾ ਔਹਦਾ ਹੋਇਆ ਹੈ। ਬਡੇ ਹੌਂਸਲੇ ਵਾਲਿਆਂ ਨੇ ਜੱਲਾਦ ਨੇੜੇ ਨਹੀਂ ਔਣ ਦਿੱਤਾ। ਆਪਣੀ ਹੱਥੀ ਰੇਸ਼ਮ ਕੇ ਰੱਸੇ ਗਲਾਂ ਮੈਂ ਪਾਏ।

"ਚਿਟੀਆਂ ਪੋਸ਼ਾਕਾਂ, ਹੰਸਾਂ ਵਰਗੀਆਂ ਸ਼ਕਲਾਂ, ਸਤਿ ਸ੍ਰੀ ਅਕਾਲ ਬਲਾਈ ਪੈਰਾ ਤੋ ਪੱਟੜਾ ਖਿਚਿਆ। ਅੰਤ ਕਾ ਝੂਟਾ ਆਇਆ। ਪ੍ਰਾਣ ਜੁਦਾ ਹੋਏ।....

'ਰਾਮ ਬਾਗ ਦੇ ਦਰਵਾਜੇ ਬਾਹਰ ਬੋਹੜ ਨਾਲ ਫਾਂਸੀ ਦਿੱਤੇ ਗਏ।... ਮਾਤ ਲੋਕ ਮੈਂ ਸੁੰਨ-ਸਮਾਧ ਹੋਇ ਗਈ। ਕਹਿਰ ਬੀਤਿਆ। ਫਾਂਸੀ ਉਤੋਂ ਲੋਥਾਂ ਲਾਹ ਕੇ ਦਾਹ ਕੀਤੀਆਂ।"-

ਇਸ ਸਮੇਂ ਅੰਮ੍ਰਿਤਸਰ ਸ਼ਹਿਰ ਦੀ ਨਾਮਧਾਰੀ ਸੰਗਤ ਸਮੇਤ ਮਾਈ ਜੁਆਲਾ ਦੇਵੀ ਅਤੇ ਆਸ ਪਾਸ ਦੇ ਪਿੰਡਾਂ ਦੇ ਨਾਮਧਾਰੀ ਵੀ ਫਾਂਸੀ ਵਾਲੀ ਜਗਾਹ ਆਮ ਲੋਕਾਂ ਵਿਚ ਪੁੱਜੇ ਸਨ। ਸਰਕਾਰੀ ਸਖਤੀ ਜਾਂ ਕਿਸੇ ਅਨਹੋਣੀ ਦੇ ਭੈਅ ਤੋਂ ਸ਼ਹੀਦ ਹਾਕਮ ਸਿੰਘ ਪਟਵਾਰੀ ਪਿੰਡ ਮੌੜੇ ਦੀ ਮਾਤਾ, ਵਿਧਵਾ ਬ੍ਰਾਹਮਣੀ ਜਿਸ ਦਾ ਇਕਲੌਤਾ ਪੁੱਤਰ ਘਰ ਆਇਆ ਮੁਕਲਾਵਾ ਛੱਡਕੇ, ਸਿੰਘਾਂ ਨਾਲ ਰਲਿਆ, ਬੁੱਚੜ ਸੋਧੇ ਅਤੇ ਸ਼ਹੀਦੀ ਵਰੀ, ਉਹ ਪਿੰਡ ਵਿਚੋਂ ਰਿਹਾ ਇਸ਼ੀ ਕੋਠੇ ਦੀ ਛੱਤ ਉਧੇੜਕੇ, ਕੜੀਆਂ ਬਾਲਿਆਂ ਦਾ ਗੱਡਾ ਭਰ ਲਿਆਈ ਸੀ, ਜਿਹਨਾਂ ਨਾਲ ਚਾਰਾਂ ਸ਼ਹੀਦਾਂ ਦਾ ਸਸਕਾਰ ਕਰ ਦਿਤਾ ਗਿਆ। ਘਟਨਾ ਦਾ ਵਰਣਨ ਪ੍ਰਸਿੱਧ ਪੰਜਾਬੀ ਸਾਹਿਤਕਾਰ, ਸੰਤ ਇੰਦਰ ਸਿੰਘ ਚੱਕਰਵਰਤੀ ਹੋਰਾਂ ਦੇ ਸ਼ਬਦਾਂ ਵਿਚ—

"ਮਾਈ ਹਾਕਮ ਸਿੰਘ ਦੀ, ਸੁਣਕੇ ਸਾਡਾ ਹਾਲ
ਗੱਡਾ ਭਰਕੇ ਲੱਕੜਾਂ, ਮੌੜਿਆਂ ਤੋਂ ਲਿਆ ਨਾਲ
ਕੀਰਤਨ ਕਰਦੀ ਤੁਰ ਪਈ, ਅੰਮ੍ਰਿਤਸਰ ਦੇ ਵੱਲ
ਲੋਕੀ ਪੁਛਦੇ ਦਸਦੀ, ਨਾਲ ਠਰੰਮੇ ਗੱਲ
ਤੈਨੂੰ ਕੀਕਰ ਸੁਝਦਾ, ਗਾਣਾ ਮਾਈ ਦੱਸ
ਪੁੱਤਰ ਤੇਰਾ ਮਰ ਗਿਆ, ਪੈ ਅੰਗ੍ਰੇਜ਼ਾਂ ਵੱਸ
ਮਰਿਆ ਮੇਰਾ ਪੁਤ ਨਹੀਂ, ਸੁਣ ਲਓ ਲੋਕ ਅੰਜਾਣ
ਦਿਤੇ ਉਸ ਨੇ ਦੇਸ਼ ਹਿਤ, ਵਾਰ ਆਪਣੇ ਪ੍ਰਾਣ
ਮੈਂ ਸਪੁਤੀ ਹੋ ਗਈ, ਮੇਰਾ ਹਾਕਮ ਸ਼ੇਰ
ਤੁਰ ਗਿਆ ਖਾਤਰ ਧਰਮ ਦੀ, ਜਲਦੀ ਆਵੇ ਫੇਰ
ਚੀਨੀ ਵਾਲੇ ਦੇ ਲਾਲ ਨੂੰ, ਮਾਰ ਨਾ ਸਕੇ ਕਾਲ
ਰਾਖਨ ਦਸਵਾਂ ਪਾਤਸ਼ਾਹ, ਤੇ ਵਾਲੀ ਪੁਰਖ ਅਕਾਲ
ਜਿੰਨਾ ਚਿਰ ਛੱਡ ਜਾਣ ਨਾ, ਗੋਰੇ ਸਾਡਾ ਦੇਸ਼
ਤਦ ਤਕ ਮੇਰੇ ਲਾਲ ਇਹ, ਰਹਿਣ ਬਦਲਦੇ ਵੇਸ
ਬਾਲੀ ਏਨ੍ਹਾਂ ਅੱਗ ਅੱਜ, ਮਚੇ ਲਾਟਾਂ ਛੱਡ
ਇਕ ਦਿਨ ਇਹ ਅੰਗ੍ਰੇਜ਼ ਨੂੰ, ਸਾਡੇ ਭਾਂਬੜ ਕੱਢ
ਸ਼ਹੀਦਾਂ ਦੇ ਜੋ ਹੋਰ ਵੀ, ਹੈਸਨ ਰਿਸ਼ਤੇਦਾਰ
ਕੀਤਾ ਕੀਰਤਨ ਕਰਦਿਆਂ, ਅੰਮ੍ਰਿਤਸਰ ਸੰਸਕਾਰ।"-

ਗਿਆਨੀ ਕਾਹਲਾ ਸਿੰਘ ਨੰਗਲ ਦੇ ਲਿਖਣ ਮੁਤਾਬਿਕ ਇਹਨਾਂ ਚਾਰਾਂ ਵਿਚੋਂ ਸਭ ਤੋਂ ਪਹਿਲਾਂ ਸ਼ਹੀਦ ਹੋਣ ਵਾਲੇ ਲਹਿਣਾ ਸਿੰਘ ਪੰਨਵ, ਦੂਜੇ ਨੰਬਰ ਤੇ ਬੀਹਲਾ ਸਿੰਘ, ਤੀਜੇ ਤੇ ਹਾਕਮ ਸਿੰਘ ਅਤੇ ਚੌਥੇ ਤੇ ਫਤੇਹ ਸਿੰਘ ਜੀ ਸਨ।- ਕਾਬਲ ਤੋਂ ਮੁੜ ਕੇ ਜੂਨ 1873 ਵਿਚ ਆਇਆ ਝੰਡਾ ਸਿੰਘ ਠੱਟਾ ਵੀ ਪਕੜਿਆ ਗਿਆ ਅਤੇ ਅਗਸਤ 1873 ਵਿਚ ਇਸੇ ਜਗ੍ਹਾ ਫਾਂਸੀ ਨਾਲ

ਸ਼ਹੀਦ ਕੀਤਾ ਗਿਆ।

ਇਉਂ ਪੰਜਾਬੀ ਗੌਰਵ ਅਤੇ ਦੇਸ਼ ਆਜ਼ਾਦੀ ਵਾਸਤੇ ਪਹਿਲੀ ਚਿਣਗ ਬਾਲਣ ਵਾਲੇ ਅੰਮ੍ਰਿਤਸਰ ਸਾਕੇ ਵਾਲੇ ਪੰਜ ਸ਼ਹੀਦ, ਦੋ ਕਾਲੇ ਪਾਣੀ ਸ਼ਹੀਦ ਹੋਣ ਵਾਲੇ ਅਤੇ ਲਛਮਣ ਸਿੰਘ ਚਾਹਲ, ਮਿਹਰ ਸਿੰਘ ਲੋਪੋਕੇ, ਭਗਵਾਨ ਸਿੰਘ ਅੜਬੰਗੀ, ਸਾਰੀ ਉਮਰ ਮਫਰੂਰ ਰਹਿਣ ਵਾਲੇ, ਤਿੰਨ ਜਿੰਦਾ ਸ਼ਹੀਦ ਸਨ। ਮਿਹਰ ਸਿੰਘ ਨੇ ਸੰਤਾ ਸਿੰਘ ਨਾਮ ਰੱਖਕੇ ਅਤੇ ਭਗਵਾਨ ਸਿੰਘ ਨੇ "ਅੜਬੰਗੀ ਦਾਸ"ਨਾਮ ਤਹਿਤ, ਸ੍ਰੀ ਭੈਣੀ ਸਾਹਿਬ ਬਹੁਤ ਸਮਾਂ ਬਤੀਤ ਕੀਤਾ ਜਿੱਥੇ ਉਹ ਕ੍ਰਮਵਾਰ 1913 ਅਤੇ 1912 ਈ. ਵਿਚ ਹੁਕਮ ਸੱਤ ਹੋਏ। ਨਾਮਧਾਰੀਆਂ ਦੀਆਂ ਸ਼ਹਾਦਤਾਂ ਦਾ ਖਾਤਾ ਖੋਹਲਣ ਵਾਲੇ ਇਹ ਮੋਢੀ ਸੱਜਣ ਸਨ।

ਹਵਾਲੇ ਤੇ ਟਿੱਪਣੀਆਂ—


1. ਕੂਕਾ ਮੂਵਮੈਂਟ (ਅੰਗ੍ਰੇਜ਼ੀ), ਡਾ. ਫੌਜਾ ਸਿੰਘ ਬਾਜਵਾ, 1965, ਮੋਤੀਲਾਲ ਬਨਾਰਸੀ ਦਾਸ, ਬੰਗਲਾ ਰੋਡ, ਜਵਾਹਰ ਨਗਰ, ਦਿੱਲੀ-6, ਸਫਾ 71
2. ਉਹੀ, ਸਫਾ 68
3. ਉਹੀ, ਸਫਾ 70
4. ਉਹੀ, ਸਫਾ 71
5. ਨਾਮਧਾਰੀ ਇਤਿਹਾਸ, ਨਾਹਰ ਸਿੰਘ ਐਮ.ਏ. (ਸੰ. ਪ੍ਰੋ. ਮਲਵਿੰਦਰਜੀਤ ਸਿੰਘ ਵੜੈਚ), 2014, ਆਰਸੀ ਪਬਲਿਸ਼ਰਜ਼ ਦਿੱਲੀ, ਸਫਾ 140
6. ਉਹੀ, ਸਫਾ 140
7. ਉਹੀ, ਸਫਾ 142
8. ਉਹੀ, ਸਫਾ 143
9. ਉਹੀ, ਸਫਾ 145
10. ਸ਼ਹੀਦ ਬਾਬਾ ਲਹਿਣਾ ਸਿੰਘ, ਤਾਰਾ ਸਿੰਘ ਅਨਜਾਣ, ਦੂਜੀ ਛਾਪ 2004 ਈ. ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ, ਸਫਾ 9-13
11. ਉਹੀ, ਸਫਾ 14
12. ਉਹੀ, ਸਫਾ 15-18
13. ਉਹੀ, ਸਫਾ 26-27
14. ਉਹੀ, ਸਫਾ 23
15. ਸਤਿਗੁਰੂ ਬਿਲਾਸ ਭਾਗ ਪਹਿਲਾ- ਭਾਈ ਸੰਤੋਖ ਸਿੰਘ ਬਾਹੋਵਾਲ (ਸੰ. ਜਸਵਿੰਦਰ ਸਿੰਘ) ਸਫਾ 424-25
16. ਉਹੀ, ਸਫਾ 425-26
17. ਨਾਮਧਾਰੀ ਇਤਿਹਾਸ, ਸਫਾ 138
18. ਸਪਤਾਹਿਕ ਸਤਿਜੁਗ 4-10 ਸੰਤਬਰ 2014, ਦਿੱਲੀ, ਜਸਵਿੰਦਰ ਸਿੰਘ ਦਾ ਲੇਖ, ਸਫਾ 2-5
19. ਕੂਕਾ ਮੂਵਮੈਂਟ ਐਂਡ ਮੈਕਨੇਬ ਰੀਪੋਰਟ (ਦਸਤਾਵੇਜ- ਸੰਪਾ. ਜਸਵਿੰਦਰ ਸਿੰਘ) 2016, ਆਰਸੀ ਪਬਲਿਸ਼ਰਜ ਨਵੀਂ ਦਿੱਲੀ, ਸਫਾ 297,300
20. ਸਤਿਜੁਗ ਉਪਰੋਕਤ, ਸਫਾ 5
21. ਸਤਿਜੁਗ, 11-17 ਸਿਤੰਬਰ, ਲੜੀਵਾਰ ਲੇਖ ਜਸਵਿੰਦਰ ਸਿੰਘ ਹੋਰਾਂ ਦਾ, ਸਫਾ 2
22. ਨਾਮਧਾਰੀ ਇਤਿਹਾਸ, ਪੰਨਾ 149-50
23. ਸਤਿਜੁਗ, 18-24 ਸੰਤਬਰ, ਉਪਰੋਕਤ ਲੇਖ ਸਫਾ 2-4
24. ਨਾਮਧਾਰੀ ਇਤਿਹਾਸ, ਸਫਾ 151-52
25. ਸੰਤ ਖਾਲਸਾ- ਹਰਨਾਮ ਸਿੰਘ ਬਗੁਲੀ ਕਲਾਂ- ਦੂਜੀ ਛਾਪ ਸਫਾ 37
26. ਸਤਿਗੁਰੂ ਬਿਲਾਸ ਭਾਗ ਪਹਿਲਾ, ਸਫਾ 429-30
27. ਮਾਲਵੇਂਦ- ਸੰਤ ਇੰਦਰ ਸਿੰਘ 'ਚੱਕਰਵਰਤੀ', ਸਫਾ 302-03
28. ਪੰਥ ਪ੍ਰਕਾਸ਼ ਸਿੰਘਾਂ ਨਾਮਧਾਰੀਆਂ ਦਾ, ਕਾਲਾ ਸਿੰਘ ਨੰਗਲ, (ਸ. ਦਵਿੰਦਰ ਸਿੰਘ ਗਿਲ ਜੀਆ ਨੱਥਾ), ਦੂਜੀ ਛਾਪ ਸਫਾ 103-04



—ਕਰੀਵਾਲਾ (ਸਿਰਸਾ) 125075

ਫੋਨ : 99963-71716


## ਭੁੱਲ ਦੀ ਸੋਧ

ਵਰਿਆਮ ਦੇ ਅਕਤੂਬਰ 2016 ਅੰਕ ਵਿੱਚ ਸਵਰਨ ਸਿੰਘ ਵਿਰਕ ਜੀ ਦੇ ਲੜੀਵਾਰ "ਕੂਕਾ ਲਹਿਰ ਦੇ ਅਮਰ ਨਾਇਕ" ਲੜੀ ਅਧੀਨ ਛਪੇ ਸਿਰਲੇਖ ਬਾਲ-ਸਖਾ ਭਾਈ ਲਹਿਣਾ ਸਿੰਘ ਗਲਤੀ ਨਾਲ ਛੱਪ ਗਿਆ ਹੈ। ਇਹ ਲੇਖ ਭਾਈ ਸੰਤੋਖ ਸਿੰਘ ਬਾਹੋਵਾਲ ਜੀ ਬਾਰੇ ਸੰਬੰਧਿਤ ਹੈ। ਪਾਠਕ ਕ੍ਰਿਪਾ ਕਰਕੇ ਨੋਟ ਕਰਨ। ਇਸ ਅਨਜਾਣੀ ਭੁੱਲ ਵਾਸਤੇ ਖਿਮਾ ਜਾਚਨਾ ਹੈ ਜੀ। (ਅਦਾਰਾ ਵਰਿਆਮ)

## ਗੁਫ਼ਾ ਵਿਚਲੀ ਉਡਾਣ—4

# ਲੱਗ ਗਈਆਂ ਹੱਥਕੜੀਆਂ



-ਵਰਿਆਮ ਸਿੰਘ ਸੰਧੂ

ਅਗਲੇ ਅਗਲੇਰੇ ਦਿਨ ਰਜਵੰਤ ਨਿੱਕੀ ਜਿੰਨੀ ਰੂਪ ਨੂੰ ਕੁੱਛੜ ਚੁੱਕੀ ਮੁਲਾਕਾਤ ਕਰਨ ਆਈ। ਮੈਂ ਆਪਣੀ ਧੀ ਨੂੰ ਘੁੱਟ ਕੇ ਗਲ ਨਾਲ ਲਾਇਆ। ਅੰਦਰੋਂ ਤਾਂ ਸ਼ਾਇਦ ਮੈਂ ਆਪਣੀ ਨਵ-ਜਨਮੀ ਧੀ ਵੱਲੋਂ ਜੇਲ੍ਹ ਦੀ ਡਿਓੜ੍ਹੀ ਲੰਘ ਕੇ ਪਿਉ ਦੀ ਮੁਲਾਕਾਤ ਕਰਨ ਆਉਣ ਦੀ 'ਹੋਣੀ' 'ਤੇ ਦੁਖੀ ਸਾਂ ਪਰ ਜ਼ਾਹਿਰਾ ਤੌਰ 'ਤੇ ਮੈਂ ਹੌਸਲਾ ਦਿਖਾਉਂਦਿਆਂ 'ਡਾਇਲਾਗ' ਮਾਰਿਆ, "ਮੇਰੀ ਰੂਪ ਉਹਨਾਂ ਬਹੁਤ ਹੀ ਥੋੜ੍ਹੀਆਂ ਪਰ ਬਹਾਦਰ ਧੀਆਂ ਵਿਚੋਂ ਇੱਕ ਹੈ, ਜਿੰਨ੍ਹਾਂ ਨੇ ਏਡੀ ਛੋਟੀ ਉਮਰ ਵਿੱਚ ਆਪਣੇ ਪਿਉ ਨਾਲ ਜੇਲ੍ਹ ਵਿੱਚ ਮੁਲਾਕਾਤ ਕੀਤੀ ਹੋਵੇ!" ਆਪਣੀ ਆਵਾਜ਼ ਦੀ ਕੰਬਣੀ ਤੇ ਅੱਖਾਂ ਵਿਚਲੀ ਤਰਲਤਾ ਲੁਕਾਉਣ ਲਈ ਮੈਂ ਰੂਪ ਦਾ ਮੱਥਾ ਚੁੰਮਣ ਲਈ ਆਪਣਾ ਚਿਹਰਾ ਝੁਕਾ ਲਿਆ।

ਇਸ਼ਾਰੇ ਨਾਲ ਮੈਂ ਪਤਨੀ ਨੂੰ ਘਰ ਦੇ ਖਰਚ ਪਾਣੀ ਬਾਰੇ ਪੁਛਿਆ। ਬੀਬੀ ਵੀ ਨਾਲ ਸੀ। ਪਹਿਲਾਂ ਹੀ ਬੋਲ ਪਈ, "ਘਰ ਦਾ ਖਰਚਾ ਤਾਂ ਮੇਰੀ ਧੀ ਨੂੰ ਮਿਲਣ ਵਾਲੇ ਸ਼ਗਨਾਂ ਨਾਲ ਹੀ ਤੁਰਿਆ ਜਾਂਦੈ।" ਉਸ ਨੇ ਰੂਪ ਨੂੰ ਬਾਹਵਾਂ 'ਤੇ ਹੁਲਾਰਿਆ। ਅੰਗ-ਸਾਕ ਅਤੇ ਜਾਣਕਾਰ ਲੋਕ ਮੇਰੀ ਗ੍ਰਿਫ਼ਤਾਰੀ ਬਾਰੇ ਜਾਣ ਕੇ ਮੇਰੀ ਪਤਨੀ ਕੋਲ 'ਅਫ਼ਸੋਸ ਅਤੇ ਹਮਦਰਦੀ' ਕਰਨ ਆਉਂਦੇ ਅਤੇ ਨਵ-ਜਨਮੀ ਬੱਚੀ ਦੇ ਹੱਥ 'ਤੇ ਵੀ ਇੱਕ ਅੱਧ ਰੁਪਈਆ ਰੱਖਦੇ। ਪਰ ਇਹ ਪੈਸੇ ਕਿੰਨਾਂ ਕੁ ਚਿਰ ਚੱਲਣੇ ਸਨ! ਉਹਨਾਂ ਦਿਨਾਂ ਵਿਚ ਸਾਡੇ ਪਿੰਡਾਂ ਵਿੱਚ ਤਾਂ ਸ਼ਰੀਕਾ-ਭਾਈਚਾਰਾ ਦੋ ਜਾਂ ਪੰਜ ਰੁਪਏ ਤੋਂ ਵੱਧ ਨਵ-ਜਨਮੀ ਕੁੜੀ ਨੂੰ ਸ਼ਗਨ ਕਿੱਥੇ ਪਾਉਂਦਾ ਸੀ! ਕੋਈ ਆਪਣਾ ਨੇੜਲਾ ਦਸ ਰੁਪਏ ਵੀ ਦੇ ਦਿੰਦਾ ਸੀ। ਬੀਬੀ ਦੀ ਗੱਲ ਵਧਾਈ ਚੜ੍ਹਾਈ ਸੀ। ਬੀਬੀ ਸਾਰੀ ਜ਼ਿੰਦਗੀ ਚੜ੍ਹਦੀ-ਕਲਾ ਵਿੱਚ ਰਹੀ ਸੀ। ਉਹ ਮੈਨੂੰ ਡੋਲਣ ਨਹੀਂ ਸੀ ਦੇਣਾ ਚਾਹੁੰਦੀ।

ਪਤਨੀ ਨੇ ਦੱਸਿਆ, "ਬਾਪੂ ਜੀ ਆਪਣੇ ਕੋਲੋਂ ਸੌਦਾ-ਪੱਤਾ ਲਿਆ ਦੇਂਦੇ ਨੇ। ਪਰ ਇਹ ਵੀ ਕਹਿੰਦੇ ਨੇ, 'ਬੀਬੀ ਮੈਂ ਓਨਾ ਚਿਰ ਈ ਸੌਦਾ ਲਿਆਉਣਾਂ ਜਿੰਨਾਂ ਚਿਰ ਤੇਰੀ ਤਨਖਾਹ ਨਹੀਂ ਮਿਲਦੀ।' ਉਂਜ ਤੁਹਾਡੇ ਆਉਣ ਪਿਛੋਂ ਉਹ ਪੂਰੀ ਜ਼ਿੰਮੇਵਾਰੀ ਨਾਲ ਘਰ ਦਾ ਖ਼ਿਆਲ ਰੱਖਦੇ ਨੇ।"

ਬਾਪੂ ਦਾ ਸੁਭਾ 'ਲਾਪ੍ਰਵਾਹੀ' ਅਤੇ 'ਬੇਪ੍ਰਵਾਹੀ' ਦਾ ਮਿਲਗੋਭਾ ਸੀ। ਉਹ ਗੱਲਾਂ ਨੂੰ ਬਹੁਤੀ ਗੰਭੀਰਤਾ ਨਾਲ ਨਹੀਂ ਸੀ ਲੈਂਦਾ। ਉਸਨੇ ਆਪਣੇ ਹਿੱਸੇ ਦੀ ਜ਼ਮੀਨ ਕੋਲ ਰੱਖੀ ਹੋਈ ਸੀ ਅਤੇ ਉਸਦਾ ਹਿੱਸਾ-ਠੇਕਾ ਆਪਣੀ ਮਰਜ਼ੀ ਨਾਲ ਆਪਣੇ ਉਤੇ ਖਰਚਦਾ ਸੀ। ਗੰਢ ਦਾ ਪੂਰਾ ਸੀ। ਸਾਨੂੰ ਛੇਤੀ ਕੀਤੇ ਪੈਸਾ ਨਹੀਂ ਸੀ ਦਿੰਦਾ। ਆਖਦਾ "ਸਰਦਾਰਾ! ਤੁਸੀਂ ਨਿਆਣਿਆਂ ਨੂੰ ਚਪੇੜਾਂ ਮਾਰ ਕੇ ਮੁਖ਼ਤ 'ਚ ਸਰਕਾਰ ਦੀ ਝੂਈ ਕੁੱਟੀ ਜਾਂਦੇ ਜੇ। ਤੁਹਾਡੇ ਕੋਲ ਪੈਸਿਆਂ ਦਾ ਕੀ ਘਾਟਾ!"

ਖੁਸ਼ੀ ਹੋਈ; ਬਾਪੂ ਬਜ਼ੁਰਗਾਂ ਵਾਲਾ ਰੋਲ ਨਿਭਾ ਰਿਹਾ ਸੀ।

ਸਾਡੀ ਮੁਲਾਕਾਤ ਕਰਨਾ ਵੀ ਵੱਡੇ ਜਿਗਰੇ ਵਾਲਾ ਕੰਮ ਸਮਝਿਆ ਜਾਂਦਾ। ਕੋਈ ਸਹਿਜੇ ਕੀਤਿਆਂ, ਸਾਡਾ 'ਹਮਦਰਦ' ਬਣ ਕੇ, ਸਰਕਾਰ ਦੀ ਕਰੋਪੀ ਨਹੀਂ ਸੀ ਸਹੇੜਨਾ ਚਾਹੁੰਦਾ। ਸੀ ਪੀ ਆਈ ਐਮਰਜੈਂਸੀ ਦੀ ਹਮਾਇਤ ਕਰ ਰਹੀ ਸੀ। ਉਹਨਾਂ ਦੀ ਫ਼ੈਡਰੇਸ਼ਨ ਨਾਲ ਸੰਬੰਧਿਤ ਪੈਰਾ-ਮੈਡੀਕਲ ਕਾਮਿਆਂ ਦਾ ਸੂਬਾ ਸਕੱਤਰ ਮੇਰੇ ਪਿੰਡ ਦਾ ਵਸਨੀਕ ਸੀ। ਉਸਨੇ ਮੇਰੀ ਮੁਲਾਕਾਤ ਕਰਨ ਆ ਰਹੇ ਮੇਰੇ ਦੋਸਤਾਂ ਨੂੰ ਚਿਤਾਵਨੀ ਦਿੱਤੀ, "ਤੁਸੀਂ ਬੜੇ ਕਮਲੇ ਓ ਜਿਹੜੇ ਉਹਦੀ ਮੁਲਾਕਾਤ ਕਰਨ ਚੱਲੇ ਹੋ! ਉਹ ਤਾਂ ਨਿਰ੍ਹੀ 'ਛੂਤ ਦੀ ਬਿਮਾਰੀ' ਹੈ। ਅਗਲੇ ਉਹਦੇ ਮੁਲਾਕਾਤੀਆਂ 'ਤੇ ਨਜ਼ਰ ਰੱਖਦੇ ਨੇ। ਸ਼ਾਮ ਤੱਕ ਹੈਡ-ਆਫ਼ਿਸ ਤੱਕ ਇਤਲਾਹ ਪਹੁੰਚ ਜਾਂਦੀ ਹੈ। ਤੁਸੀਂ ਆਪ ਕਿਸੇ ਵੇਲੇ ਵੀ ਅੰਦਰ ਕੀਤੇ ਜਾ ਸਕਦੇ ਹੋ!"

ਫਿਰ ਵੀ ਸਾਡੇ 'ਕਮਲੇ' ਯਾਰ ਸਾਡੀ ਮੁਲਾਕਾਤ ਕਰਨ ਆਉਂਦੇ ਰਹਿੰਦੇ। ਹਫ਼ਤੇ ਕੁ ਬਾਅਦ ਜਦੋਂ ਸਾਨੂੰ 'ਤਰੀਕ ਭੁਗਤਾਉਣ' ਲਈ ਕਚਹਿਰੀ ਲੈ ਕੇ ਗਏ ਤਾਂ ਸਾਡੇ ਪਿੰਡਾਂ ਅਤੇ ਇਲਾਕੇ ਦੇ ਦਰਜਨਾਂ ਲੋਕ ਸਾਡੀ ਖ਼ੈਰ-ਸੁੱਖ ਪੁੱਛਣ ਲਈ ਉਥੇ ਹਾਜ਼ਰ ਸਨ। ਇਹਨਾਂ ਵਿਚ ਵੱਖ ਵੱਖ ਪਿੰਡਾਂ ਵਿੱਚ ਬਣੀਆਂ ਨੌਜਵਾਨ ਭਾਰਤ ਸਭਾਵਾਂ ਦੇ ਕਾਰਕੁਨ ਵੀ ਸਨ। ਸਾਡੇ ਅਧਿਆਪਕੀ ਕਿੱਤੇ ਨਾਲ ਜੁੜੇ ਸਾਡੇ ਕਈ ਸਹਿ-ਕਰਮੀ ਵੀ ਸਨ। ਅਸੀਂ ਇੱਕ ਵੱਡੇ ਅਹਾਤੇ ਵਿੱਚ ਬੈਠ ਕੇ ਚਾਹ ਪੀਤੀ। ਸਭ ਦੇ ਬੈਠਣ ਲਈ ਮੰਜੀਆਂ ਅਤੇ ਬੈਂਚ ਜੁੜ ਗਏ। ਅਸੀਂ ਹੋਰ ਵੀ ਚੜ੍ਹਦੀਆਂ-ਕਲਾਂ ਵਿੱਚ ਹੋ ਗਏ। ਇਸ ਅੰਤ ਦੇ ਸਰਕਾਰੀ ਆਤੰਕ ਦੇ ਮਾਹੌਲ ਵਿੱਚ ਵੀ ਬੇਖ਼ੌਫ਼ ਲੋਕ ਸਾਡੇ ਨਾਲ ਸਨ। ਉਹਨਾਂ ਨੂੰ ਸਾਡੇ ਤੋਂ ਲੱਗ ਜਾਣ ਵਾਲੀ ਕਿਸੇ ਵੀ 'ਛੂਤ ਦੀ ਬੀਮਾਰੀ' ਦਾ ਡਰ ਨਹੀਂ ਸੀ। ਉਹ ਸਾਡੀ ਗ਼ੈਰ-ਹਾਜ਼ਰੀ ਵਿੱਚ ਸਾਡੇ ਹਿੱਸੇ ਦਾ ਕੰਮ ਸਾਂਭਣ ਦੀ ਜ਼ਿੰਮੇਵਾਰੀ ਚੁੱਕਣ ਲਈ ਹਰ ਤਰ੍ਹਾਂ ਤਿਆਰ ਸਨ। 'ਸਰਕਾਰ ਨਾਲ ਮੱਥਾ ਲਾਉਣ' ਲਈ ਇਹ ਲੋਕ ਸਾਡੀ ਤਾਕਤ ਸਨ। ਜੇਲ੍ਹ ਵਿੱਚ ਸਵੈਮਾਣ ਨਾਲ ਰਹਿਣ ਲਈ ਇਹ ਲੋਕ ਸਾਡਾ ਹੌਂਸਲਾ ਸਨ।

ਇੱਕ ਦਿਨ ਚਾਨਣ ਸਿੰਘ ਚੀਮਾ, ਰਾਜਪਾਲ ਸਿੰਘ ਅਤੇ ਪੂਰਨ ਸਿੰਘ ਆਏ। ਅਸੀਂ ਸਾਰੇ ਜਿਗਰੀ ਯਾਰ ਸਾਂ। ਡਿਓੜ੍ਹੀ ਵਿੱਚ ਹਾਸਾ ਠੱਠਾ ਚੱਲ ਰਿਹਾ ਸੀ। ਪੂਰਨ ਸਿੰਘ ਬੜਾ ਗੰਭੀਰ ਹੋ ਕੇ ਬੋਲਿਆ, "ਅਸਲ 'ਚ ਸਾਡਾ ਥੋੜ੍ਹਾ ਜਿਹਾ ਕੰਮ ਬਾਕੀ ਰਹਿ ਗਿਆ ਹੈ, ਜਿਸ ਦਿਨ ਪੂਰਾ ਹੋ ਗਿਆ ਅਸੀਂ ਤੁਹਾਡੇ ਛੁਡਾਉਣ ਦਾ ਕੋਈ ਨ ਕੋਈ ਬੰਦੋਬਸਤ ਕਰ ਲੈਣਾ ਏਂ!"

ਅਸੀਂ ਹੈਰਾਨ ਹੋ ਕੇ ਉਸਦੇ ਮੂੰਹ ਵੱਲ ਵੇਖਣ ਲੱਗੇ। ਪੂਰਨ ਨੇ ਰਹੱਸ ਉਦਘਾਟਨ ਕੀਤਾ, "ਕੱਲ੍ਹ ਅਸੀਂ, ਮੈਂ ਤੇ ਮੇਰੀ ਘਰਵਾਲੀ, ਸੁਰ ਸਿੰਘ ਦੇ ਸਰਕਾਰੀ ਹਸਪਤਾਲ ਵਿੱਚ ਗਏ ਸਾਂ। ਹਸਪਤਾਲ ਦੀਆਂ ਕੰਧਾਂ 'ਤੇ ਮੋਟੇ ਮੋਟੇ ਅੱਖਰਾਂ ਵਿੱਚ ਲਿਖਿਆ ਹੋਇਆ ਸੀ, 'ਫੜ੍ਹੇ ਹੋਏ ਸਿਆਸੀ-ਕੈਦੀ ਰਿਹਾ ਕਰੋ!' ਮੇਰੀ ਘਰਵਾਲੀ ਲਈ ਜ਼ਰਾ ਮੁਸ਼ਕਿਲ

ਬਣ ਗਈ! ਮੈਨੂੰ ਪੁੱਛਣ ਲੱਗੀ, "ਇਹ ਕੀ ਲਿਖਿਆ ਹੈ ਕਿ ਫੜ੍ਹੇ ਹੋਏ 'ਛਿਆਸੀ' ਕੈਦੀ ਰਿਹਾ ਕਰੋ।" ਦੋ ਤਾਂ ਹੋ ਗਏ ਵਰਿਆਮ ਅਤੇ ਰਘਬੀਰ। ਬਾਕੀ ਚੁਰਾਸੀ ਭਲਾ ਕਿਹੜੇ ਹੋਏ!" ਬੱਸ ਉਹਨਾਂ 'ਚੁਰਾਸੀਆਂ' ਦਾ ਪਤਾ ਲੱਗ ਲੈਣ ਦਿਓ। ਫਿਰ ਤੁਹਾਨੂੰ ਸਭ ਨੂੰ 'ਰਿਹਾ ਕਰਾਉਣ ਦਾ' ਕੋਈ ਨ ਕੋਈ ਬੰਦੋਬਸਤ ਕਰਦੇ ਆਂ!"

ਸਾਡੇ ਹਾਸੇ ਨਾਲ ਡਿਓੜ੍ਹੀ ਗੂੰਜ ਉੱਠੀ।

ਅੱਜ ਵੀ ਪੂਰਨ ਦੀ ਘਰਵਾਲੀ ਦੇ ਇਹ 'ਬਚਨ' ਯਾਦ ਕਰਕੇ ਹਾਸਾ ਆਉਂਦਾ ਹੈ।

ਸਮਾਜ ਦੇ ਅੱਧੇ ਹਿੱਸੇ ਔਰਤ ਦਾ ਲੜੇ ਜਾ ਰਹੇ ਘੋਲਾਂ ਬਾਰੇ ਏਨਾ ਅਣਜਾਣ ਹੋਣਾ! ਇਸ ਵਿੱਚ ਸ਼ਾਇਦ ਮਰਦਾਂ ਦਾ ਹੀ ਕਸੂਰ ਹੈ। 'ਸੰਘਰਸ਼ ਦੇ ਰਾਹ 'ਤੇ ਤੁਰੇ' ਮਰਦਾਂ ਦਾ ਵੀ! ਉਹਨਾਂ ਵੀ ਬਹੁਤੀ ਵਾਰ ਔਰਤ ਨੂੰ ਇੱਕ 'ਘਰੇਲੂ ਚੀਜ਼' ਹੀ ਸਮਝਿਆ ਹੈ। ਸੰਘਰਸ਼ ਤਾਂ 'ਘਰਾਂ ਤੋਂ ਬਾਹਰ ਦੀ ਚੀਜ਼' ਹੋਇਆ! ਉਹਦੇ ਵਿੱਚ ਔਰਤ ਦਾ ਭਲਾ ਕੀ ਕੰਮ!

ਦੂਜਾ ਪੱਖ ਸ਼ਾਇਦ ਇਹ ਵੀ ਸੀ ਕਿ ਮਰਦਾਂ ਨੇ ਤਾਂ ਆਪ ਹਰ ਵੇਲੇ 'ਲੰਮੇ ਘੋਲਾਂ ਦੇ ਸਿਲਸਿਲੇ ਵਿਚ' ਘਰੋਂ ਬਾਹਰ ਰਹਿਣਾ ਹੋਇਆ। ਘਰ ਵਿੱਚ ਬੱਚਿਆਂ ਅਤੇ ਪਰਿਵਾਰ ਦੀ ਸਾਂਭ-ਸੰਭਾਲ ਲਈ ਘਰ ਵਿੱਚ ਔਰਤ ਦਾ ਹੋਣਾ ਜ਼ਰੂਰੀ ਹੈ। ਤੇ ਜੇ ਉਸਨੇ ਅੱਵਲ-ਆਖ਼ਿਰ ਘਰ ਵਿੱਚ ਹੀ ਰਹਿਣਾ ਹੈ ਤਾਂ ਉਹਨੂੰ ਬਹੁਤੇ ਸਿਧਾਂਤਕ ਅਤੇ ਸਿਆਸੀ ਗੁਰ ਸਮਝਾਉਣ ਦੀ ਕੀ ਲੋੜ ਹੈ! ਉਂਜ ਵੀ ਹਰ ਵੇਲੇ 'ਮੁਹਾਜ 'ਤੇ ਰਹਿਣ ਵਾਲੇ' ਬੰਦੇ ਕੋਲ ਆਪਣੀ ਪਤਨੀ ਨਾਲ ਏਨੀ ਲੰਮੀ ਵਿਚਾਰ-ਚਰਚਾ ਕਰਨ ਦਾ ਸਮਾਂ ਹੀ ਕਿੱਥੇ ਹੁੰਦਾ ਹੈ!

ਇੰਜ ਔਰਤ ਵੱਲ ਸਾਡਾ ਰਵੱਈਆ ਅਕਸਰ ਉਲਾਰ ਹੀ ਰਹਿੰਦਾ ਹੈ। ਲੋੜ ਤਾਂ ਹੈ ਉਸ ਨਾਲ ਸਾਥੀਆਂ ਵਾਲੀ ਸਾਂਝ ਪਾ ਕੇ ਵਿਚਾਰਾਂ ਦਾ ਆਦਾਨ-ਪਰਦਾਨ ਕਰਨ ਦੀ। ਹੌਲੀ ਹੌਲੀ ਉਸ ਵਿੱਚ ਸੂਝ ਦਾ ਸੰਚਾਰ ਕਰਨ ਦੀ। ਪਰ ਅਸੀਂ ਜਾਂ ਤਾਂ ਉਹਨਾਂ ਨੂੰ ਅਸਲੋਂ ਅਣਗੌਲਿਆਂ ਕਰ ਦਿੰਦੇ ਹਾਂ ਅਤੇ ਜਾਂ ਭਾਵੁਕਤਾ ਵੱਸ ਉਹਨਾਂ 'ਤੇ ਉਲਾਰ ਸਿਧਾਂਤਕ ਅਤੇ ਮਾਨਸਿਕ ਬੋਝ ਲੱਦ ਕੇ ਆਪਣੇ ਕਾਰਜ-ਖੇਤਰ ਪ੍ਰਤੀ ਉਹਨਾਂ ਦਾ ਮੋਹ-ਭੰਗ ਕਰ ਦਿੰਦੇ ਹਾਂ।

ਜੇਲ੍ਹ ਦਾ ਸੰਸਾਰ

ਮੈਨੂੰ ਯਾਦ ਹੈ ਆਪਣੇ ਵਿਆਹ ਤੋਂ ਪਿੱਛੋਂ ਮੈਂ ਆਪਣੀ ਪਤਨੀ ਨੂੰ ਜਿਹੜੀ ਪਹਿਲੀ ਪੂਰੀ ਫ਼ਿਲਮ ਵਿਖਾਉਣ ਲੈ ਕੇ ਗਿਆ ਸਾਂ, ਉਹ ਸੀ, ਮਨੋਜ ਕੁਮਾਰ ਦੀ ਸ਼ਹੀਦ ਭਗਤ ਸਿੰਘ 'ਤੇ ਬਣੀ ਫ਼ਿਲਮ 'ਸ਼ਹੀਦ'। ਫ਼ਿਲਮ ਨਿਸਚੇ ਹੀ ਪ੍ਰਭਾਵਸ਼ਾਲੀ ਸੀ। ਮੇਰੀ ਆਪਣੀ ਪਸੰਦ! ਪਰ ਇੱਕ ਨਵ-ਵਿਆਹੀ ਕੁੜੀ ਦੇ 'ਹਨੀਮੂਨ ਵਾਲੇ ਦਿਨਾਂ ਵਿਚ' ਜ਼ਰੂਰੀ ਤਾਂ ਨਹੀਂ ਸੀ ਕਿ ਇਹ ਫ਼ਿਲਮ ਉਸਦੀ ਵੀ 'ਮੇਰੇ ਵਰਗੀ ਹੀ ਪਸੰਦ ਹੋਵੇ!' ਮੇਰੀ ਇਹ ਪਹੁੰਚ ਨਿਸਚੇ ਹੀ ਆਦਰਸ਼ਕ ਸੀ। ਮੇਰਾ ਰਵੱਈਆ ਕਿਸੇ ਤਰ੍ਹਾਂ ਵੀ ਯਥਾਰਥਕ ਨਹੀਂ ਸੀ। ਖ਼ਾਸ ਤੌਰ 'ਤੇ ਉਸ ਕੁੜੀ ਲਈ ਜਿਸ ਦਾ ਕਿਸੇ ਵੀ ਤਰ੍ਹਾਂ ਦਾ ਕੋਈ ਰਾਜਸੀ ਜਾਂ ਸਿਧਾਂਤਕ ਪਿਛੋਕੜ ਨਹੀਂ ਸੀ। ਮੈਂ ਸਾਂ ਕਿ ਵਿਆਹ ਦੇ ਪਹਿਲੇ ਦਿਨੀਂ ਹੀ ਉਸ ਨੂੰ 'ਸ਼ਹੀਦੀ ਦੇ ਪਰਸੰਗ' ਵਿਖਾਉਣ ਲੈ ਗਿਆ ਸਾਂ! ਅੱਜ ਵੀ ਮੇਰੀ ਪਤਨੀ ਮੇਰੇ ਇਸ 'ਭੋਲੇਪਣ' 'ਤੇ ਹੱਸ ਪੈਂਦੀ ਹੈ!

ਇੱਕ ਦਿਨ ਰਘਬੀਰ ਦੀ ਮਾਂ ਮੁਲਾਕਾਤ ਵਾਸਤੇ ਆਈ ਅਤੇ ਪੁਰਾਣੀਆਂ ਮਾਵਾਂ ਵਾਲੇ ਭੋਲੇਪਣ ਅਤੇ ਮਾਣ ਨਾਲ ਆਖਣ ਲੱਗੀ, "ਵੇਖ ਖਾਂ! ਕਿਵੇਂ ਆ ਕੇ ਸੀਖਾਂ ਪਿੱਛੇ ਬਹਿ ਗਏ ਨੇ! ਬੰਦੇ ਬਣ ਕੇ ਉਠ ਕੇ ਮੇਰੇ ਨਾਲ ਤੁਰ ਪਓ! ਫਿਰ ਨਾ ਆਖਿਓ! ਕੀ ਮਖ਼ੌਲ ਬਣਾਇਆ ਇਹਨਾਂ ਨੇ!"

ਸਾਡੇ ਬਾਹਰ ਜਾਣ ਜਾਣ ਲਈ ਜਿਵੇਂ ਉਸਦੇ ਇਸੇ 'ਲਾਡਲੇ ਹੁਕਮ' ਦੀ ਹੀ ਲੋੜ ਸੀ!

ਬਾਹਰ ਨਿਕਲਣਾ, ਪਰ, ਸਾਡੇ ਵੱਸ ਵਿੱਚ ਥੋੜ੍ਹਾ ਸੀ! ਮੇਰੀ ਜ਼ਮਾਨਤ ਦਾ ਕੰਮ ਵੀ ਢਿੱਲਾ ਪੈ ਗਿਆ ਸੀ। ਅਜਾਇਬ ਸਿੰਘ ਐਸ ਡੀ ਐਮ ਨੂੰ ਨਿੱਜੀ ਤੌਰ 'ਤੇ ਮਿਲਿਆ ਸੀ ਅਤੇ ਮੇਰੇ 'ਬੇ-ਗੁਨਾਹ' ਹੋਣ ਬਾਰੇ ਆਖਿਆ ਸੀ। ਐਸ ਡੀ ਐਮ ਨੇ ਉਹਨੂੰ 'ਅੰਦਰਲੀ ਗੱਲ' ਦੱਸੀ। ਕੇਸ ਭਾਵੇਂ ਕਾਬਲੇ-ਜ਼ਮਾਨਤ ਸੀ ਪਰ ਸਰਕਾਰ ਦੀ ਹਦਾਇਤ ਸੀ ਕਿ ਸਾਨੂੰ ਛੱਡਿਆ ਨਹੀਂ ਜਾਣਾ ਚਾਹੀਦਾ! ਏਸੇ ਲਈ ਜ਼ਮਾਨਤ ਹੀ 'ਏਡੀ ਵੱਡੀ' ਮੰਗੀ ਗਈ ਸੀ ਕਿ ਕਿਸੇ ਨੇ ਅਜਿਹੇ ਹਾਲਾਤ ਵਿੱਚ ਦੇਣ ਲਈ ਤਿਆਰ ਨਹੀਂ ਹੋਣਾ! ਸਾਡੀ ਜ਼ਮਾਨਤ ਕਰਵਾ ਕੇ ਕੋਈ ਆਪ 'ਅੰਦਰ ਹੋਣ ਦਾ ਖ਼ਤਰਾ' ਕਿਉਂ ਸਹੇੜੇਗਾ!

ਅਜਾਇਬ ਸਿੰਘ ਲਈ ਬਹੁਤ ਹੀ ਸਾਊ ਅਤੇ ਸਿਆਣਾ ਜਾਪਣ ਵਾਲਾ 'ਮੈਂ' ਸਰਕਾਰ ਲਈ ਏਨਾ ਹੀ 'ਖ਼ਤਰਨਾਕ' ਸਾਂ! ਐਸ ਡੀ ਐਮ ਨੇ ਇਸ ਦਾ ਜਵਾਬ 'ਹਾਂ' ਵਿੱਚ ਦਿੰਦਿਆਂ ਮੈਨੂੰ ਸਰਕਾਰੀ ਕਾਗਜ਼ਾਂ ਵਿੱਚ ਵੱਡਾ 'ਨਕਸਲੀ' ਹੋਣਾ ਦੱਸਿਆ। "ਤੁਸੀਂ ਆਪਣੇ ਓਂ। ਆਹ ਵੇਖ ਲੋ ਉਹਦੀ ਕਹਾਣੀ 'ਅੱਖਾਂ ਵਿੱਚ ਮਰ ਗਈ ਖ਼ੁਸ਼ੀ"; ਆਹ ਟਿੱਪਣੀ ਵੇਖੋ! ਇਸ ਵਿੱਚ ਕਾਂਗਰਸ ਦੇ ਤਿਰੰਗੇ ਝੰਡੇ ਨੂੰ ਪਾੜ ਕੇ ਉਸਦਾ ਬਸਤਾ ਬਣਾਉਣ ਲਈ ਲਿਖਿਆ ਗਿਆ ਹੈ।"

ਉਸਨੇ ਮੇਰੀਆਂ ਕਹਾਣੀਆਂ 'ਲੋਹੇ ਦੇ ਹੱਥ' ਅਤੇ 'ਜੇਬ-ਕਤਰੇ' ਦਾ ਨਾਂ ਵੀ ਲਿਆ ਤੇ 'ਖ਼ਤਰਨਾਕ ਸਰਕਾਰ ਵਿਰੋਧੀ ਕਵਿਤਾਵਾਂ' ਦਾ ਜ਼ਿਕਰ ਵੀ ਕੀਤਾ।

ਅਜਾਇਬ ਸਿੰਘ ਨੇ ਮੈਨੂੰ ਦੱਸਿਆ ਤਾਂ ਮੈਂ ਹੈਰਾਨ ਵੀ ਹੋਇਆ ਅਤੇ ਖ਼ੁਸ਼ ਵੀ।

ਹੱਛਾ ਜੀ! ਸਰਕਾਰ ਦੀ ਸੀ ਆਈ ਡੀ ਸਾਡੀਆਂ ਲਿਖਤਾਂ ਵੀ ਪੜ੍ਹਦੀ ਹੈ ਅਤੇ ਸਾਨੂੰ 'ਏਡੇ ਵੱਡੇ' ਬੰਦੇ ਸਮਝਦੀ ਹੈ! ਇਸ 'ਵਡੱਤਣ' ਦਾ ਤਾਂ 'ਮੁਲ ਤਾਰਨਾ' ਬਣਦਾ ਹੀ ਸੀ!

ਹੁਣ ਤਾਂ ਬਾਪੂ ਨੂੰ ਵੀ ਯਕੀਨ ਹੋ ਗਿਆ ਹੋਣਾ ਕਿ ਉਹਨੂੰ ਪੋਤਰਾ ਵੀ 'ਕੁਝ' ਹੈ! ਨਹੀਂ ਤਾਂ ਕੁਝ ਸਾਲ ਪਹਿਲਾਂ, ਜਦੋਂ ਅਜੇ ਮੇਰਾ ਨਾਂ ਨਵਾਂ ਨਵਾਂ ਹੀ 'ਸਰਕਾਰੀ-ਕਾਗਜ਼ਾਂ' ਵਿੱਚ ਚੜ੍ਹਿਆ ਸੀ, ਤਾਂ ਇੱਕ ਸੀ ਆਈ ਡੀ ਦਾ ਹਵਾਲਦਾਰ ਮੇਰੀ 'ਹਿਸਟਰੀ ਸ਼ੀਟ' ਤਿਆਰ ਕਰਨ ਲਈ ਮੇਰੀ ਗ਼ੈਰ-ਹਾਜ਼ਰੀ ਵਿੱਚ ਘਰ ਆਇਆ ਸੀ ਅਤੇ ਬਾਪੂ ਨੂੰ ਕਿਹਾ ਸੀ ਕਿ 'ਤੁਹਾਡੇ ਮੁੰਡੇ ਦੇ ਚੰਡੀਗੜ੍ਹੋਂ ਕਾਗ਼ਜ਼ ਆਏ ਨੇ' ਤਾਂ ਬਾਪੂ ਨੇ ਹੱਸ ਕੇ ਉਹਨੂੰ ਅਤੇ ਮੇਰਾ ਮਖ਼ੌਲ ਉਡਾਉਂਦਿਆਂ ਕਿਹਾ ਸੀ, "ਸਰਦਾਰਾ ਕਿਉਂ ਕੁਫ਼ਰ ਤੋਲਦਾਂ! ਸਾਡੇ ਮੁੰਡੇ ਨੂੰ ਦੋ'ਹ ਕੋਹਾਂ 'ਤੇ ਕੋਈ ਨਹੀਂ ਜਾਣਦਾ, ਚੰਦੀਗੜ੍ਹ ਮੋਏ ਜਾਣਦੇ ਐਂ! ਤੂੰ ਆਹਦੈਂ ਇਹਨੂੰ ਸਰਕਾਰ ਖ਼ਤਰਨਾਕ ਸਮਝਦੀ ਐ। ਇਹਦੇ ਤੋਂ ਤਾਂ, ਜਿਨ੍ਹਾਂ ਨੂੰ ਪੜ੍ਹਾਉਂਦੈ, ਸਕੂਲ ਦੇ ਮੁੰਡੇ ਨਹੀਂ ਡਰਦੇ ਹੋਣੇ! ਤੂੰ ਸਰਕਾਰਾਂ ਦੀ ਗੱਲ ਕਰਦੈਂ!"

ਹੁਣ ਜੇ ਅੰਦਰ ਹੀ ਰਹਿਣਾ ਪੈਣਾ ਸੀ ਤਾਂ 'ਇਸ ਵਿਹਲ' ਨੂੰ ਚੰਗੇ ਤਰੀਕੇ ਨਾਲ ਵਰਤਣ ਦੀ ਕੋਸ਼ਿਸ਼ ਕਿਉਂ ਨਾ ਕੀਤੀ ਜਾਏ! ਪਿਛਲੇ ਸਾਲ ਮੈਂ ਐਮ ਏ (ਪੰਜਾਬੀ) ਭਾਗ ਪਹਿਲਾ ਪ੍ਰਾਈਵੇਟ ਵਿਦਿਆਰਥੀ ਵਜੋਂ, ਯੂਨੀਵਰਸਿਟੀ ਵਿਚੋਂ ਪਹਿਲੇ ਨੰਬਰ 'ਤੇ ਰਹਿ ਕੇ ਪਾਸ ਕਰ

ਲਿਆ ਸੀ। ਮੈਂ ਦੂਜੇ ਭਾਗ ਦੀ ਤਿਆਰੀ ਲਈ ਰਜਵੰਤ ਨੂੰ ਆਖ ਕੇ ਕਿਤਾਬਾਂ ਮੰਗਵਾ ਲਈਆਂ। ਉਸ ਸਾਲ, ਜੇ ਮੈਂ ਭੁੱਲਦਾ ਨਹੀਂ ਤਾਂ, ਪਾਠ-ਕ੍ਰਮ ਵਿਚ ਸੰਤ ਸਿੰਘ ਸੇਖੋਂ, ਕਰਤਾਰ ਸਿੰਘ ਦੁੱਗਲ, ਕੁਲਵੰਤ ਸਿੰਘ ਵਿਰਕ, ਸੰਤੋਖ ਸਿੰਘ ਧੀਰ, ਨਵਤੇਜ ਸਿੰਘ ਅਤੇ ਦਲੀਪ ਕੌਰ ਟਿਵਾਣਾ ਬਤੌਰ ਕਹਾਣੀਕਾਰ ਲੱਗੇ ਹੋਏ ਸਨ। ਬਾਕੀਆਂ ਦੇ ਸੰਬੰਧਿਤ ਕਹਾਣੀ-ਸੰਗ੍ਰਹਿ ਅਤੇ ਸੇਖੋਂ ਅਤੇ ਵਿਰਕ ਦੇ ਸਾਰੇ ਕਹਾਣੀ-ਸੰਗ੍ਰਹਿ ਮੈਂ ਜੇਲ੍ਹ ਵਿਚ ਮੰਗਵਾ ਲਏ।

ਵਿਹਲੇ ਸਮੇਂ ਵਿਚ ਮੈਂ, ਰਘਬੀਰ ਅਤੇ ਆਪਣੇ ਹਵਾਲਾਤੀ ਸਾਥੀਆਂ ਨਾਲ ਦੋਵਾਂ ਲੇਖਕਾਂ ਦੀਆਂ ਕਿਰਸਾਣੀ ਜੀਵਨ ਨਾਲ ਸੰਬੰਧਿਤ ਕਹਾਣੀਆਂ ਦੇ ਵੇਰਵੇ ਸਾਂਝੇ ਕਰਦਾ। ਵਧੇਰੇ ਹਵਾਲਾਤੀ ਜੱਟ ਕਿਰਸਾਣੀ ਨਾਲ ਸੰਬੰਧਿਤ ਹੋਣ ਕਰਕੇ ਇਹਨਾਂ ਕਹਾਣੀਆਂ ਨੂੰ ਬਹੁਤ ਪਸੰਦ ਕਰਦੇ। ਰਘਬੀਰ ਤਾਂ ਇਹਨਾਂ ਦੀ ਕਲਾ-ਕੌਸ਼ਲਤਾ ਅਤੇ ਸਾਹਿਤਕ ਵਡਿਆਈ ਵੀ ਸਮਝਦਾ। ਏਥੇ ਮੈਨੂੰ ਇਹ ਅਹਿਸਾਸ ਹੋਇਆ ਕਿ ਅਸੀਂ ਜਿਹਨਾਂ ਲੋਕਾਂ ਦੀਆਂ ਕਹਾਣੀਆਂ ਲਿਖਦੇ ਹਾਂ ਉਹਨਾਂ ਨੂੰ ਹੀ ਪੜ੍ਹ ਜਾਂ ਬੋਲ ਕੇ ਸੁਣਾਉਣ ਦਾ ਅਨੁਭਵ ਕਿੰਨਾਂ ਸੁਖਾਵਾਂ ਹੁੰਦਾ ਹੈ! ਸਾਨੂੰ ਪਤਾ ਵੀ ਲੱਗ ਸਕਦਾ ਹੈ ਕਿ ਅਸੀਂ ਕਿੰਨੇ ਕੁ ਪਾਣੀ ਵਿਚ ਹਾਂ! ਸਾਡੀ ਰਚਨਾ ਕਿੰਨੀ ਕੁ ਅਸਰਦਾਰ ਹੈ! ਕਿੰਨੀ ਕੁ ਥੋਥੀ ਹੈ!

ਸਬ-ਜੇਲ੍ਹ ਪੱਟੀ ਵਿਚ ਬਹੁਤੇ ਉਹ ਹਵਾਲਾਤੀ ਸਨ, ਜਿੰਨ੍ਹਾਂ ਦੇ ਮੁਕੱਦਮੇ ਅਜੇ ਮੁਢਲੇ ਪੜਾਅ 'ਤੇ ਸਨ। ਇਹਨਾਂ ਵਿਚ ਕੋਈ ਅਫ਼ੀਮ ਦਾ ਸਮਗਲਰ ਸੀ, ਕਿਸੇ ਦੀ ਸ਼ਰਾਬ ਦੀ ਭੱਠੀ ਫੜੀ ਗਈ ਸੀ, ਕੋਈ ਸੱਟ-ਫੇਟ ਲਾ ਕੇ ਜਾਂ ਮਾਰ-ਧਾੜ ਕਰਕੇ ਆਇਆ ਸੀ। ਬਹੁਤ ਥੋੜ੍ਹੇ ਸਨ ਜੋ ਸੁਭਾ ਪੱਖੋਂ ਹੀ ਅਪਰਾਧੀ ਸਨ। ਬਹੁਤੇ ਤਾਂ ਹਾਲਾਤ ਦੇ ਦਬਾਓ ਅਧੀਨ ਗੁਨਾਹ ਕਰ ਬੈਠੇ ਸਨ। ਹੁਣ ਪਛਤਾਉਂਦੇ ਵੀ ਸਨ। ਦੋ ਜਣਿਆਂ ਤੋਂ ਸਿਰਫ਼ ਇਸ ਕਰ ਕੇ ਬੰਦਾ ਮਰ ਗਿਆ ਸੀ ਕਿ ਉਹਨਾਂ ਨੇ ਮੰਡ ਵੱਲੋਂ ਘੋੜੀ 'ਤੇ ਸ਼ਰਾਬ ਲਈ ਆਉਂਦੇ ਬੰਦੇ ਨੂੰ ਸ਼ਰਾਬ ਪਿਆ ਕੇ ਜਾਣ ਲਈ ਕਿਹਾ ਸੀ ਅਤੇ ਉਹ ਟਿਕਾਣੇ 'ਤੇ ਪਹੁੰਚਣ ਦੀ ਕਾਹਲ ਕਰ ਕੇ ਮੰਨਿਆਂ ਨਹੀਂ ਸੀ। ਮੋਗੇ ਵੱਲ ਦਾ ਮਿੱਠਬੋਲੜਾ 'ਬਾਈ' ਅਫ਼ੀਮ ਦਾ ਸਮਗਲਰ ਸੀ ਅਤੇ ਉਸਦੀ ਸਾਡੇ ਪਿੰਡ ਦੇ ਕਿਸੇ ਸਮਗਲਰ ਨਾਲ ਸਾਂਝ ਭਿਆਲੀ ਵੀ ਸੀ। ਜੇਲ੍ਹ ਤੋਂ ਬਾਹਰ ਜਾ ਕੇ ਵੀ ਸਾਨੂੰ ਮਿਲਦੇ ਗਿਲਦੇ ਰਹਿਣ ਲਈ ਉਤਸ਼ਾਹ ਵਿਖਾਉਂਦਾ ਰਹਿੰਦਾ। ਉਸਦਾ ਹੀ ਇੱਕ ਹੋਰ ਸਾਥੀ 'ਟੁੰਡਾ' ਸੀ। ਦੁਪਹਿਰ ਨੂੰ ਤਾਸ਼ ਖੇਡਦੇ ਸਮੇਂ ਉਹ ਬਾਕੀ ਪੱਤੇ ਆਪਣੇ ਛੇ ਕੁ ਇੰਚ ਲੰਮੇ ਟੁੰਡ ਥੱਲੇ ਫਸਾ ਕੇ, ਇੱਕ ਪੱਤਾ ਅਲੱਗ ਕਰਦਾ ਅਤੇ ਜ਼ੋਰ ਦੀ ਜ਼ਮੀਨ 'ਤੇ ਮਾਰ ਕੇ, ਵਿਰੋਧੀ ਧਿਰ ਦੀ ਜੇਤੂ ਚਾਲ ਨੂੰ ਰੋਕਦਿਆਂ ਉੱਚੀ ਉੱਚੀ ਗਾਉਂਦਾ, "ਨੀ ਰੁਕ 'ਜੇਂ' ਗੀ ਰੇਲ ਗੱਡੀਏ, ਜਦੋਂ ਵੇਖ ਲਿਆ ਟੁੰਡ ਮੇਰਾ!"

ਮੇਰੇ ਪਿੰਡ ਦਾ ਬੀਰਾ ਗਲੀ ਵਚੋਂ ਕਿਸੇ ਦੇ ਖੰਘੂਰਾ ਮਾਰਕੇ ਲੰਘਣ 'ਤੇ ਉਸਦਾ ਸਿਰ ਪਾੜ ਦੇਣ ਕਾਰਨ ਜੇਲ੍ਹ ਵਿਚ ਸੀ। ਮੈਂ ਜਦੋਂ ਪੱਕੇ ਫ਼ਰਸ਼ 'ਤੇ ਚੋਕੜੀ ਮਾਰ ਕੇ ਪੜ੍ਹਦਿਆਂ ਥੱਕ ਜਾਂਦਾ ਤਾਂ ਪੈਰਾਂ ਭਾਰ ਬੈਠ ਜਾਂਦਾ। ਬੀਰਾ ਆਪਣੇ ਖ਼ਾਸ ਅੰਦਾਜ਼ ਵਿਚ ਆਖਦਾ, "ਵਾਹ! ਮਾਸਟਰ ਐਂ ਨਾ ਬਿਹਾ ਕਰ, ਜਿਵੇਂ ਜਨਾਨੀਆਂ ਭੋਗ ਕਰਨ ਪਿੱਛੋਂ ਬਹਿ ਜਾਂਦੀਆਂ ਨੇ!"

ਵਲਟੋਹੇ ਵੱਲ ਦੇ ਬਹੁਤ ਹੀ ਸਾਊ ਦਿਸਦੇ ਚਾਚਾ ਭਤੀਜਾ ਸਿਰਫ਼ ਇਸ ਕਰਕੇ 'ਛੱਬੀ' ਦੇ ਕੇਸ ਵਿਚ ਫਸ ਗਏ ਸਨ ਕਿ 'ਚਾਚੇ' ਕੋਲੋਂ ਇੱਕ ਗਏ ਗੁਜ਼ਰੇ ਅਮਲੀ ਅਤੇ ਸ਼ਰਾਬੀ ਸ਼ਰੀਕ ਨੂੰ ਰੋਜ਼ ਬਰਦਾਸ਼ਤ ਕਰਦੇ ਰਹਿਣ ਦੇ ਬਾਵਜੂਦ ਇੱਕ ਦਿਨ ਧੌਲ ਵੱਜ ਗਈ ਸੀ ਅਤੇ ਪੱਕੀ ਕੰਧ ਦੀ ਨੁੱਕਰ ਨਾਲ ਸਿਰ ਵੱਜਣ ਕਰਕੇ ਉਹਨੂੰ ਮੱਥਾ ਪਾਟ ਗਿਆ ਸੀ। ਉਸਦਾ ਮਕਸਦ ਸਿਰਫ਼ 'ਚਪੇੜ' ਮਾਰਨਾ ਹੀ ਸੀ, ਸਿਰ ਤਾਂ ਉਸਦਾ, ਉਹਨਾਂ ਦੀ ਮਾੜੀ ਕਿਸਮਤ ਨੂੰ ਪਾਟ ਗਿਆ ਸੀ! ਉਹ ਹੱਸ ਕੇ ਆਖਦਾ, "ਹੁਣ ਤਾਂ ਉਹੋ ਚਪੇੜ ਆਪਣੇ ਮੂੰਹ 'ਤੇ ਮਾਰਨ ਨੂੰ ਜੀ ਕਰਦਾ ਏ। ਅੱਗੇ ਵੀ ਤਾਂ ਉਹ ਗਾਲ੍ਹਾਂ ਕੱਢਦਾ ਰਹਿੰਦਾ ਸੀ, ਚੁੱਪ ਕਰ ਰਹੀਦਾ ਸੀ। ਉਸ ਦਿਨ ਐਵੇਂ ਈ ਰੰਜ ਆ ਗਿਆ। ਉਹਦੀ ਮੂਰਖਤਾ ਤਾਂ ਸਾਰੇ ਹੀ ਮੰਨਦੇ ਸਨ, ਉਸ ਦਿਨ ਅਸੀਂ ਵੀ ਮੂਰਖ ਬਣ ਗਏ!"

ਕੁਝ ਇੱਕ ਇਹੋ ਜਿਹੇ ਵੀ ਸਨ ਜਿਨ੍ਹਾਂ ਨੂੰ ਆਪਣੇ ਕੀਤੇ 'ਤੇ ਕੋਈ ਪਛਤਾਵਾ ਨਹੀਂ ਸੀ! ਇਹਨਾਂ ਵਿਚੋਂ ਇੱਕ ਸੀ ਤੇਰਾਂ ਚੌਦਾਂ ਸਾਲ ਦਾ ਅਲ੍ਹਆਂ ਜਿਹਾ ਗੋਰੇ ਰੰਗ ਦਾ ਮੁੰਡਾ। ਉਹ ਸਾਰੀ ਜੇਲ੍ਹ ਵਿਚ ਘੁੰਮਦਾ ਰਹਿੰਦਾ। ਸਾਡੇ ਲਈ ਜੇਲ੍ਹ ਦੀਆਂ ਸਬਜ਼ੀ ਦੀਆਂ ਕਿਆਰੀਆਂ ਵਿਚੋਂ ਚੋਰੀ ਮੂਲੀਆਂ ਪੁੱਟ ਕੇ ਲਿਆਉਂਦਾ। ਚੋਰੀ ਦੀਆਂ ਦੋ ਮੂਲੀਆਂ ਹੀ ਸਾਡੇ ਲਈ ਬੜਾ ਵੱਡਾ 'ਲਾਜ਼ਮਾ' ਹੁੰਦਾ! ਸਾਰੇ ਉਸ ਮੁੰਡੇ ਨਾਲ ਹਾਸਾ ਠੱਠ ਕਰਦੇ ਰਹਿੰਦੇ। ਵਾਰਡਰਾਂ ਨਾਲ ਬਹੁਤਾ ਘੁਲ ਮਿਲ ਕੇ ਵਿਚਰਣ ਨਾਲ ਹੋਣ ਵਾਲੇ 'ਉਸਦੇ ਨੁਕਸਾਨ' ਬਾਰੇ ਉਹ ਉਹਨੂੰ 'ਸੁਚੇਤ' ਕਰਦੇ। ਉਹ ਹੱਸ ਛੱਡਦਾ ਤੇ ਆਖਦਾ, "ਮੈਨੂੰ ਇਹਨਾਂ ਦੇ ਚਿੱਤੜ ਸੇਕਣੇ ਆਉਂਦੇ ਨੇ!"

ਉਹਨੂੰ ਕਿਸੇ ਪੁਲਸੀਏ ਨੇ ਹੀ ਅਫ਼ੀਮ ਦਾ ਝੂਠਾ ਕੇਸ ਪਾ ਕੇ ਅੰਦਰ ਕਰਵਾਇਆ ਸੀ। ਦੂਜੇ ਹਵਾਲਾਤੀਆਂ ਦੇ ਛੇੜਣ 'ਤੇ ਜਦੋਂ ਅਸੀਂ ਉਸ ਪੁਲਸੀਏ ਦੀ ਹਰਕਤ ਬਾਰੇ ਉਸ ਤੋਂ ਪੁੱਛਿਆ ਤਾਂ ਉਸ ਨੇ ਬੜੇ ਸਹਿਜ-ਭਾਵ ਨਾਲ ਆਖਿਆ, "ਉਹ ਜੀ ਮੇਰੀ ਮਾਂ ਦਾ ਯਾਰ ਐ। ਪਿਉ ਮੇਰੇ ਨੂੰ ਲੱਕ 'ਚ ਸੱਟ ਲੱਗਣ ਕਰਕੇ ਉਹ ਮੰਜੇ 'ਤੇ ਪਿਆ ਰਹਿੰਦਾ। ਹਿੱਲਣ ਤੁਰਨ ਜੋਗਾ ਨਹੀਂ ਵਿਚਾਰਾ! ਇਹ ਹੌਲਦਾਰ ਮੇਰੀ ਮਾਂ ਨਾਲ ਖੇਹ-ਖ਼ਰਾਬੀ ਕਰਦਾ ਸੀ। ਮੈਂ ਮਾਂ ਨੂੰ ਵੀ ਡੱਕਿਆ। ਉਹ ਹਟੀ ਨਹੀਂ। ਇੱਕ ਦਿਨ ਮੈਂ ਬਾਹਰੋਂ ਘਰ ਆਇਆ ਤਾਂ ਮੈਂ ਦੋਹਾਂ ਨੂੰ ਰੰਗੇ-ਹੱਥੀਂ ਫੜ੍ਹ ਲਿਆ। ਉਹਨੇ ਮੈਨੂੰ ਫ਼ੀਮ ਦੇ ਕੇਸ 'ਚ ਅੜਾ 'ਤਾ।"

"ਨਹੀਂ ਨਹੀਂ ਉਹ ਅਸਲੀ ਗੱਲ ਵੀ ਸੁਣਾ। ਚਿੱਤੜਾਂ ਵਾਲੀ।" ਭੀੜ ਨੇ ਇਕ-ਮਤ ਹੋ ਕੇ ਕਿਹਾ।

"ਓ ਲੈ! ਉਹ ਕਿਹੜੀ ਗੱਲ ਆ! ਮੈਂ ਗਿਆ ਤਾਂ ਲੱਗੇ ਹੋਏ ਸੀ। ਮੈਂ ਨੁਕਰ ਵਿਚ ਪਿਆ ਉਹਨੂੰ ਹੀ ਬੈਂਤ ਚੁੱਕਿਆ ਤੇ ਦੋਹਾਂ ਦੇ ਚਿੱਤੜਾਂ ਤੇ ਦੋ ਦੋ ਬੈਂਤ ਵਾਹੇ ਪੂਰੇ ਜ਼ੋਰ ਨਾਲ। ਪੈਂਟ ਬੰਨ੍ਹਦਾ ਭੱਜ ਗਿਆ ਭੈਣ ਦਾ ਯਾਰ! ਹੋਰ ਕੀ! ਬਾਹਰ ਜਾ ਲੈਣ ਦੇ, ਜੇ ਪੁਤ ਦਾ ਗਾਟਾ ਨਾ ਲਾਹ ਦਿੱਤਾ ਤਾਂ ਆਖਿਓ!"

ਉਸਦੇ ਨਿਰ-ਉਚੇਚ ਬੋਲ ਸਨ ਅਤੇ ਚਿਹਰਾ ਅਸਲੋਂ ਹੀ ਨਿਰਭਾਵ! ਉਹਨੂੰ ਇਹੋ ਜਿਹਾ ਬਣਨ ਲਈ ਕਿੰਨੀ ਵੱਡੀ ਮਾਨਸਿਕ ਪੀੜ ਵਿਚੋਂ ਗੁਜ਼ਰਨਾ ਪਿਆ ਹੋਵੇਗਾ! ਕਿਹੋ ਜਿਹੇ ਹਾਲਾਤ ਹੋਣਗੇ, ਜਿਨ੍ਹਾਂ ਉਸਦਾ ਬਚਪਨ ਹੀ ਉਸ ਤੋਂ ਖੋਹ ਲਿਆ ਸੀ! ਉਸਦੀ ਸੰਵੇਦਨਾ ਅਤੇ ਸਹਿਜ ਲੁੱਟ ਲਿਆ ਗਿਆ ਸੀ! ਏਨੀ ਛੋਟੀ ਉਮਰ ਵਿਚ ਹੀ ਉਸਦੀਆਂ ਇਨਸਾਨੀ ਨੁੱਕਰਾਂ ਭੋਰ ਦਿੱਤੀਆਂ ਗਈਆਂ ਸਨ! ਕੀ ਉਹ ਹੁਣ ਆਮ ਇਨਸਾਨਾਂ ਵਾਂਗ ਜ਼ਿੰਦਗੀ ਵਿਚ ਵਿਚਰ ਸਕੇਗਾ! ਅਜਿਹੇ ਅਨੇਕਾਂ ਸਵਾਲ ਮੇਰੇ ਮਨ ਵਿਚ ਉਛਲਣ ਲੱਗੇ!

ਦੂਜਿਆਂ ਨਾਲ ਮਿਲ ਕੇ ਉਹ ਮੁੰਡਾ ਵੀ ਹੱਸਿਆ। ਮੈਂ ਵੀ ਹੱਸਿਆ। ਜ਼ਰੂਰ ਉਹ ਮੁੰਡਾ ਹੱਸਦਿਆਂ ਹੋਇਆਂ ਵੀ ਅੰਦਰੋਂ ਰੋਇਆ ਹੋਵੇਗਾ। ਕੀ ਮੈਂ ਵੀ ਅੰਦਰੋਂ ਰੋਇਆ ਸਾਂ!

"ਐਧਰ ਆ ਉਏ! ਸਟੋਰ 'ਚੋਂ ਸਮਾਨ ਲਿਆਈਏ।" ਕਿਸੇ ਵਾਰਡਰ ਨੇ ਉਹਨੂੰ ਆਵਾਜ਼ ਮਾਰੀ। ਉਹਨੂੰ ਤੁਰਦੇ ਨੂੰ ਕਿਸੇ ਨੇ ਛੇੜਿਆ, "ਸਟੋਰ 'ਚ ਬਚ ਕੇ ਰਹੀਂ ਉਏ!"

ਸਟੋਰ ਵੱਲੋਂ ਮੁੜਦਿਆਂ ਉਹ ਝਕਾਨੀ ਦੇ ਕੇ ਸਾਡੇ ਕੋਲ ਆਇਆ ਅਤੇ ਇੱਕ ਤਰ੍ਹਾਂ ਸਾਡੇ ਕੋਲ ਸ਼ਿਕਾਇਤ ਲਾਈ, "ਆਹ ਵੇਖੋ ਕਾਮਰੇਡ ਜੀ! ਆਪਾਂ ਇਸ ਜੇਲ੍ਹ 'ਚ ਬਹੱਤਰ ਬੰਦੇ ਆਂ। ਤੇ ਸਾਡੀ ਸਬਜ਼ੀ ਨੂੰ ਤੜਕਾ ਲਾਉਣ ਵਾਲਾ ਆਹ ਸਮਾਨ ਜੇ ਸਾਰਾ!"

ਉਹਦੇ ਹੱਥ ਵਿੱਚ ਇੱਕ ਸ਼ੀਸ਼ੀ ਫੜੀ ਹੋਈ ਸੀ ਜਿਸ ਵਿੱਚ ਛਟਾਂਕੀ ਕੁ ਤੇਲ ਹੋਵੇਗਾ। ਇੱਕ ਲੋਹੇ ਦੇ ਨਿੱਕੇ ਜਿਹੇ ਬਾਟੇ ਵਿੱਚ ਚਾਰ ਕੁ ਗੰਢੇ ਸਨ। ਕਝੁ ਚਮਚੇ ਹਲਦੀ, ਲੂਣ-ਮਿਰਚ ਤੇ ਹੋਰ ਨਿਕਸੁਕ।

"ਅਸੀਂ ਤਾਂ ਪੁੱਛ ਨਹੀਂ ਸਕਦੇ। ਕਾਮਰੇਡ ਜੀ! ਤੁਸੀਂ ਤਾਂ ਇਹਨਾਂ ਨੂੰ ਪੁੱਛ ਸਕਦੇ ਜੇ ਕਿ ਤੜਕੇ ਵਾਲਾ ਬਾਕੀ ਤੇਲ ਇਹ ਕਿਹੜੀ ਥਾਵੇਂ ਲਾਉਂਦੇ ਨੇ!" ਉਸਨੇ ਅਸ਼ਲੀਲ ਢੰਗ ਨਾਲ ਉਂਗਲ ਹਿਲਾਈ।

"ਤੂੰ ਏਥੇ ਬਣ ਫੜੂਦਾਂ ਉਏ! ਚੱਲ ਲੰਗਰ ਵੱਲ" ਪਿੱਛੋਂ ਆ ਰਹੇ ਵਾਰਡਰ ਨੇ ਉਹਨੂੰ ਦਬਕਾ ਮਾਰਿਆ।

ਇਸਤੋਂ ਸਾਨੂੰ ਮਿਲਣ ਵਾਲੀ ਰੋਟੀ ਦੇ ਪੱਧਰ ਦਾ ਸਹਿਜੇ ਹੀ ਅਨੁਮਾਨ ਲਾਇਆ ਜਾ ਸਕਦਾ ਹੈ। ਕੀੜਾ ਲੱਗੀਆਂ ਦਾਲਾਂ, ਕੀੜਿਆਂ ਵਾਲੇ ਬਤਾਊਂ ਤੇ ਹੋਰ ਸਬਜ਼ੀਆਂ। ਵੱਖ ਵੱਖ ਸਬਜ਼ੀਆਂ ਰਲਾ ਕੇ ਤਿਆਰ ਕੀਤੀ, 'ਮਿਕਸਡ ਵੈਜੀਟੇਬਲ'। ਕਈ ਵਾਰ ਸ਼ਰਤ ਵੀ ਲੱਗ ਜਾਂਦੀ ਕਿ ਹੈ ਕੋਈ ਪਿਉ ਦਾ ਪੁੱਤ ਜੋ ਦੱਸੇ ਕਿ ਇਹ ਕਿਹੜੀ ਸਬਜ਼ੀ ਬਣੀ ਹੈ! ਹਾਥੀ ਦੇ ਕੰਨ ਜਿਡੀਆਂ ਸੜੀਆਂ, ਧੁਆਂਖੀਆਂ ਤੇ ਸੁੱਕੀਆਂ ਹੋਈਆਂ ਪਤਲੀਆਂ ਜਿਹੀਆਂ ਰੋਟੀਆਂ। ਪਹਿਲੇ ਦਿਨ ਜਦੋਂ ਮੈਂ ਦਾਲ ਉਤੇ ਤਰਦੇ ਕੀੜੇ ਵੇਖੇ ਤਾਂ ਰੋਟੀ ਨਾ ਖਾਧੀ। ਬਾਹਰੋਂ ਮੁਲਾਕਾਤੀਆਂ ਵੱਲੋਂ ਆਏ ਫ਼ਲ ਖਾ ਕੇ ਗੁਜ਼ਾਰਾ ਕੀਤਾ। ਅਗਲੇ ਦਿਨ ਫਿਰ ਦਾਲ ਉਤੇ ਤਰਦੇ ਕੀੜੇ ਵੇਖ ਕੇ ਮੈਂ ਨੱਕ ਵੱਟਿਆ ਤਾਂ ਰਘਬੀਰ ਨੇ ਬੁਰਕੀ ਤੋੜ ਕੇ ਤਰੀ ਉਤੇ ਫੇਰੀ ਅਤੇ ਕੀੜਿਆਂ ਨੂੰ ਬਾਟੀ ਦੇ ਕੰਢਿਆਂ ਵੱਲ ਕਰਦਿਆਂ ਵਿਚੋਂ ਥੋੜ੍ਹਾ ਜਿਹਾ ਕੀੜਾ-ਰਹਿਤ ਥਾਂ ਬਣਾ ਲਿਆ ਤੇ ਤੁਰਤ ਦਾਲ ਨਾਲ ਬੁਰਕੀ ਭਿਉਂ ਕੇ ਬਾਹਰ ਕੱਢ ਲਈ, ਜਿਵੇਂ ਸਾਹ ਮੁੱਕਣ ਦੇ ਡਰੋਂ ਕੋਈ ਚੁੱਭੀ ਲਾਉਣ ਵਾਲਾ ਛੇਤੀ ਛੇਤੀ ਪਾਣੀ ਵਿਚੋਂ ਸਿਰ ਬਾਹਰ ਕੱਢਦਾ ਹੈ! ਜਿਵੇਂ ਦੁਸ਼ਮਣ ਦੀ ਹੱਦ ਟੱਪ ਕੇ 'ਐਕਸ਼ਨ' ਕਰਨ ਵਾਲਾ ਸਿਪਾਹੀ ਸੁਰੱਖਿਅਤ ਵਾਪਸ ਆਪਣੀ ਹੱਦ ਵਿੱਚ ਪਰਤ ਆਇਆ ਹੋਵੇ!

"ਲੈ ਐਂ ਬੜੇ ਅਰਾਮ ਨਾਲ ਰੋਟੀ ਖਾਧੀ ਜਾ ਸਕਦੀ ਏ! ਬਹੁਤੀਆਂ ਨੁਕਸ-ਬੀਨੀਆਂ ਕੱਢਿਆਂ ਏਥੇ ਕਿੰਨਾਂ ਕੁ ਚਿਰ ਸਰੂ! ਭਾਬੀ ਦੇ ਪੱਕੇ ਪਰਾਉਂਠੇ ਮਿਲਣੋਂ ਤਾਂ ਰਹੇ। ਉਂਜ ਵੀ ਅਗਲੇ ਦਾਲ ਨਾਲ ਕੀੜਿਆਂ ਦਾ ਮੀਟ ਮੁਫ਼ਤੋ-ਮੁਫ਼ਤ ਦਿੱਤੀ ਜਾ ਰਹੇ ਨੇ! ਸਾਨੂੰ, ਸਗੋਂ, ਇਹਨਾਂ ਦਾ ਸ਼ੁਕਰ- ਗੁਜ਼ਾਰ ਹੋਣਾ ਚਾਹੀਦਾ ਐ।"

ਉਂਜ ਸਰਕਾਰ ਦਾ ਦਾਅਵਾ ਸੀ ਕਿ ਸਾਨੂੰ ਸਿਹਤ ਅਸੂਲਾਂ ਮੁਤਾਬਕ ਬੜਾ ਵਧੀਆ ਖਾਣਾ ਦਿੱਤਾ ਜਾਂਦਾ ਹੈ! ਜੇਲ੍ਹ ਸਪੁਰਡੈਂਟ ਵੀ ਖਾਣਾ 'ਚੈੱਕ' ਕਰਦਾ। ਐਸ ਡੀ ਐਮ ਮੁਆਇਨਾ ਕਰਨ ਆਇਆ। ਉਸਨੇ ਚਮਚੇ ਦਾ ਸਿਰਾ ਉਸ ਅੱਗੇ ਰੱਖੀ ਪਲੇਟ ਵਿੱਚ ਛੁਹਾ ਕੇ ਬੁੱਲ੍ਹਾਂ ਨੂੰ ਲਾਇਆ ਅਤੇ ਸਬਜ਼ੀ ਦੀ 'ਕੁਆਲਿਟੀ' 'ਤੇ ਸੰਤੋਸ਼ ਪਰਗਟ ਕੀਤਾ।

ਪਹੁੰਚ ਵਾਲਿਆਂ ਦਾ ਖਾਣਾ ਘਰੋਂ ਵੀ ਆਉਂਦਾ ਸੀ। ਕਿਸੇ ਚੰਗੇ ਘਰ ਦਾ ਮੁੰਡਾ ਇੱਕੋ ਵਾਰੀ ਮੁਰਗੀ ਦੇ ਸਾਰੇ ਆਂਡੇ ਹਾਸਲ ਕਰਨ ਲਈ ਕਿਸੇ ਬੈਂਕ ਵਿੱਚ ਡਾਕਾ ਮਾਰਨ ਪਿੱਛੋਂ ਫੜਿਆ ਗਿਆ ਸੀ। ਉਹ ਡਿਓੜ੍ਹੀ ਵਿੱਚ ਬੈਠ ਕੇ ਅਖ਼ਬਾਰ ਪੜ੍ਹਦਾ, ਮੁਲਕਾਤਾਂ ਕਰਾਉਣ ਵਿੱਚ ਜੇਲ੍ਹ ਵਾਲਿਆਂ ਦੀ ਮਦਦ ਕਰਦਾ; ਰਜਿਸਟਰ ਵਿੱਚ ਅੰਦਰਾਜ਼ ਕਰਦਾ। ਬੰਦ ਡੱਬਿਆਂ ਵਿੱਚ ਘਰੋਂ ਆਇਆ ਸਵਾਦੀ ਭੋਜਨ ਆਪ ਵੀ ਕਰਦਾ ਅਤੇ ਲਾਗੇ ਬੈਠੇ ਕਰਮਚਾਰੀਆਂ ਨੂੰ ਵੀ ਕਰਵਾਉਂਦਾ। ਜੇਲ੍ਹ ਵਿੱਚ ਉਹਦੀ ਆਮ ਜੇਲ੍ਹ ਕਰਮਚਾਰੀਆਂ ਜਿੰਨੀ ਹੀ ਚੱਲਦੀ ਸੀ। ਦੂਜੇ ਹਵਾਲਾਤੀ ਅਤੇ ਕੈਦੀ ਉਸਤੋਂ ਭੈਅ ਖਾਂਦੇ ਅਤੇ ਉਸਦੀ ਖ਼ੁਸ਼ਾਮਦ ਕਰਦੇ।

ਇੱਕ ਦਿਨ ਸਰਦੂਲ ਨੇ ਦੱਸਿਆ, "ਭਾ ਜੀ ਅਜਾਇਬ ਤੇਰੀ ਜ਼ਮਾਨਤ ਦੇਣ ਲਈ ਬੰਦਾ ਲੱਭ ਰਹੇ ਨੇ। 'ਨੰਬਰੀ ਜ਼ਮਾਨਤ' ਵਾਸਤੇ ਜ਼ਮਾਨਤ ਦੇਣ ਵਾਲੇ ਦੀ ਜਾਇਦਾਦ ਦਾ ਬਾਕਾਇਦਾ ਲਿਖਤੀ ਰੀਕਾਰਡ ਤੇ ਵੇਰਵਾ ਨਾਲ ਲਾਇਆ ਜਾਣਾ ਜ਼ਰੂਰੀ ਹੈ। ਜਿਸ ਦਿਨ ਇਹੋ ਜਿਹੀ ਸਾਮੀ ਟੱਕਰ ਗਈ ਤੇਰੀ ਜ਼ਮਾਨਤ ਹੋ ਜਾਣੀ ਹੈ।"

ਤੇ ਆਖ਼ਰਕਾਰ ਇਹ 'ਸਾਮੀ' ਲੱਭ ਗਈ। ਅਜਾਇਬ ਸਿੰਘ ਦਾ ਇੱਕ ਸਨੇਹੀ ਮੇਰੇ ਲਈ ਜ਼ਮਾਨਤ ਦੇਣ ਲਈ ਤਿਆਰ ਹੋ ਗਿਆ। ਤਿੰਨ ਕੁ ਹਫ਼ਤੇ ਜੇਲ੍ਹ ਵਿੱਚ ਕੱਟਣ ਤੋਂ ਬਾਅਦ ਮੈਂ ਜੇਲ੍ਹ 'ਚੋਂ ਬਾਹਰ ਆ ਗਿਆ। ਪਤਨੀ, ਪਰਿਵਾਰ ਅਤੇ ਜਾਣਕਾਰ ਖ਼ੁਸ਼ ਸਨ। ਪਰ ਮੈਂ ਉਡੀਕ ਰਿਹਾ ਸਾਂ ਕਿ ਹੁਣ ਭਲਾ ਕਿਸ ਦਿਨ ਝਪਟਣਗੇ 'ਲਾਲ ਪਗੜੀਆਂ ਵਾਲੇ ਆਲੋਚਕ'!

ਆਖ਼ਰਕਾਰ ਇੱਕ ਦਿਨ ਉਹਨਾਂ ਦੇ 'ਦਰਸ਼ਨ' ਹੋ ਹੀ ਗਏ।

ਚਲਦਾ...

## ਅਰਦਾਸ

—ਸੂਬਾ ਨਿਰੰਜਨ ਸਿੰਘ ਟਮਕੌਦੀ

ਸਚੇ ਪਾਤਸ਼ਾਹ ਗੁਰੂ ਜਗਜੀਤ ਸਿੰਘ ਜੀ,
ਤੇਰੇ ਚਰਨਾਂ ਵਿੱਚ ਸਦਾ ਨਿਵਾਸ ਹੋਵੇ।
ਅਸੀਂ ਵਿੱਚ ਉਜਾੜ ਦੇ ਕਿਥੇ ਫਿਰੀਏ,
ਹਰ ਦਮ ਦਿਲ ਸਾਡਾ ਤੁਹਾਡੇ ਪਾਸ ਹੋਵੇ।
ਰਹਿਤ ਬਹਿਤ ਵਿੱਚ ਹੋਵੀਏ ਸਿੱਖ ਪੂਰੇ,
ਪੂਰਾ ਬਾਣੀ ਦੇ ਨਾਲ ਅਭਿਆਸ ਹੋਵੇ।
ਚਕਵੀ ਚਕਵੇ ਦੇ ਵਾਂਗ ਪ੍ਰੀਤ ਸਾਡੀ,
ਸੁਪਨੇ ਵਿੱਚ ਨਾ ਕਦੇ ਜੁਦਾਈ ਹੋਵੇ।
ਕਰੋ ਮਿਹਰ ਤੇ ਤਾਰ ਦਿਓ ਸਤਿਗੁਰੂ ਜੀ,
ਰੋਮ ਰੋਮ ਦੀ ਇਹੋ ਅਵਾਜ ਹੋਵੇ।
ਤੇਰੇ ਚਰਨਾਂ ਦਾ ਸਦਾ ਰਹਾਂ ਦਾਸ ਬਨਕੇ,
ਸਤਿਗੁਰੂ ਇਹ ਹੀ ਮੇਰੀ ਅਰਦਾਸ ਹੋਵੇ।

# ਪੰਜਾਬੀ ਕਿੱਥੋਂ ਜੰਮੀ ?

*—ਬਾਵਾ ਬੁੱਧ ਸਿੰਘ*

ਹਿੰਦ ਦੀ ਸਭ ਤੋਂ ਪੁਰਾਣੀ ਬੋਲੀ ਜਦ ਤੋਂ ਆਰਯ ਇਸ ਦੇਸ਼ ਵਿਚ ਆਏ ਸੰਸਕ੍ਰਿਤ ਹੀ ਸੀ, ਪਰ ਸੰਸਕ੍ਰਿਤ ਵੀ ਵਟਦੀ ਰਹੀ। ਰਿਗ ਵੇਦ ਦੀ ਪੁਰਾਤਨ ਸੰਸਕ੍ਰਿਤ ਪਿਛਲੀ ਕਿਤਾਬੀ ਬੋਲੀ (Classical Sanskrit) ਤੋਂ ਅੱਡ ਹੈ। ਜੇਹੜੀ ਬੋਲੀ ਲਿਖਣ ਪੜ੍ਹਨ ਵਿਚ ਵਰਤੀ ਜਾਂਦੀ ਰਹੀ, ਉਹ ਤਾਂ ਸੰਸਕ੍ਰਿਤ ਹੀ ਰਹੀ। ਪਰ ਜੋ ਬੋਲੀ ਆਮ ਲੋਕ ਬੋਲਦੇ ਸਨ, ਉਸਦਾ ਨਾਮ ਪ੍ਰਾਕ੍ਰਿਤ ਪੈ ਗਿਆ। ਪ੍ਰਾਕ੍ਰਿਤ ਦੇ ਪਦ-ਅਰਥ ਕੁਦਰਤੀ ਬੋਲੀ ਦੇ ਹਨ, ਉਹ ਬੋਲੀ ਜੇਹੜੀ ਸਾਰੇ ਬੋਲਣ। ਕੁਝ ਸਮਾਂ ਪਾ ਕੇ ਸੰਸਕ੍ਰਿਤ ਦਾ ਪ੍ਰਚਾਰ ਘਟ ਗਿਆ, ਪਰ ਪ੍ਰਾਕ੍ਰਿਤ ਬੋਲੀ ਵੀ ਲਿਖਣ ਪੜ੍ਹਨ ਵਿਚ ਆਉਣ ਲੱਗ ਪਈ, ਅਰ ਇਹ ਵੀ ਦੇਸ ਦੀ ਪ੍ਰਸਿੱਧ ਬੋਲੀ ਹੋ ਗਈ। ਜਦ ਬੁੱਧ ਧਰਮ ਦਾ ਜ਼ੋਰ ਹੋਇਆ, ਤਾਂ ਉਹਨਾਂ ਨੇ ਆਪਣੇ ਗ੍ਰੰਥ ਆਦਿ ਉਸ ਸਮੇਂ ਦੀ ਪ੍ਰਚਲਤ ਬੋਲੀ 'ਪਾਲੀ' ਵਿੱਚ ਲਿਖੇ। ਪਾਲੀ ਵੀ ਇੱਕ ਪ੍ਰਾਕ੍ਰਿਤ ਬੋਲੀ ਸੀ, ਇਸ ਤਰ੍ਹਾਂ ਹੁੰਦਿਆਂ ਹੁੰਦਿਆਂ ਸੰਸਕ੍ਰਿਤ ਕੇਵਲ ਪੰਡਤਾਂ ਤੇ ਪਾਠਸ਼ਾਲਾਂ ਦੀ ਹੀ ਬੋਲੀ ਰੈਹ ਗਈ।

ਸੰਸਕ੍ਰਿਤ ਤੇ ਈਰਾਨੀ ਬੋਲੀ ਆਪਸ ਵਿੱਚ ਭੈਣਾਂ ਹੀ ਹਨ, ਅੱਜ ਕੱਲ ਦੀ ਫਾਰਸੀ ਪੁਰਾਣੀ ਪਾਰਸੀ ਬੋਲੀ ਦੀ ਧੀ ਹੈ, ਅਤੇ ਉਹ ਸੰਸਕ੍ਰਿਤ ਦੀ ਭੈਣ।

| ਸੰਸਕ੍ਰਿਤ | ਪੁਰਾਣੀ ਈਰਾਨੀ | ਫ਼ਾਰਸੀ | ਹਿੰਦੀ | ਪੰਜਾਬੀ |
|---|---|---|---|---|
| ਸਥਾਨ | ਸਤਾਨਾ | ਸਿਤਾਨ<br>ਇਸਤਾਨ | ਥਾਨਾ | ਥਾਂ |
| ਭ੍ਰਾਤ੍ | ਬ੍ਰਾਤ੍ | ਬਿਰਾਦਰ | ਭਾਈ | ਭ੍ਰਾ, ਭਾ |

ਉਤਲੇ ਚਿੱਤ੍ਰ ਤੋਂ ਸੰਸਕ੍ਰਿਤ ਸੰਬੰਧੀ ਬੋਲੀਆਂ ਤੇ ਫਾਰਸੀ ਬੋਲੀ ਦਾ ਸਾਕ ਦੱਸਿਆ ਗਿਆ ਹੈ। ਜਦ ਆਰਯ ਅਟਕੋਂ ਲੰਘ ਆਏ, ਅਤੇ ਕੁਝ ਉਹਨਾਂ ਦੇ ਭਰਾ ਈਰਾਨ ਵਿੱਚ ਜਾ ਵੱਸੇ, ਤਾਂ ਹਿੰਦੂਕੁਸ਼ ਪਹਾੜ ਨੇ ਉਹਨਾਂ ਵਿੱਚ ਇੱਕ ਬੰਨਾ ਪਾ ਦਿੱਤਾ। ਏਧਰ ਸੰਸਕ੍ਰਿਤ ਅਰ ਉਧਰ ਈਰਾਨੀ ਆਪਸ ਵਿਚ ਮੇਲ-ਜੋਲ ਬੰਦ ਹੋ ਗਿਆ, ਸੰਸਕ੍ਰਿਤ ਹਿੰਦੁਸਤਾਨ ਦੀਆਂ ਪੁਰਾਣੀਆਂ ਬੋਲੀਆਂ ਨਾਲ ਮਿਲਣ ਲੱਗ ਪਈ, ਅਤੇ ਏਹ ਬੋਲੀ ਸਿੰਧ ਦਰਿਆ ਤੋਂ ਲੈ ਕੇ ਗੰਗਾ ਦਰਿਆ ਦੀ ਧਰਤੀ ਅਤੇ ਹਮਾਲਾ ਤੋਂ ਲੈ ਕੇ ਬਿੰਧਯਾਂਚਲ ਤੱਕ ਪ੍ਰਚੱਲਤ ਹੋ ਗਈ। ਅਤੇ ਇਸ ਬੋਲੀ ਦਾ ਸੰਸਕ੍ਰਿਤ ( Purified) ਜਾਂ ਸੰਸਕ੍ਰਿਤ (ਸਾਫ ਕੀਤੀ ਹੋਈ) ਨਾਮ ਵੀ ਏਸੇ ਦੇਸ ਵਿੱਚ ਆ ਕੇ ਪਿਆ। ਅਤੇ ਹੋਰਨਾਂ ਬੋਲੀਆਂ ਨੂੰ ਪ੍ਰਾਕ੍ਰਿਤ ਜਾਂ (Unpurified) ਨਾ ਸੋਧੀਆਂ ਹੋਈਆਂ ਬੋਲੀਆਂ ਆਖਿਆ ਗਿਆ। ਇਸ ਦੇਸ਼ ਵਿਚੋਂ ਸੰਸਕ੍ਰਿਤ ਧਾਰਮਕ ਅਤੇ ਰਾਜ ਬੋਲੀ ਬਣ ਗਈ। ਏਹ ਬੋਲੀ ਭਾਰਤ ਦੇ ਵਿਚਕਾਰਲੇ ਭਾਗ ਵਿੱਚ ਹੀ ਵਧੀ ਤੇ ਫੈਲੀ, ਉਸ ਸਮੇਂ ਵੀ ਜਦ ਸੰਸਕ੍ਰਿਤ ਵੱਡੇ ਜ਼ੋਰ ਵਿੱਚ ਸੀ, ਏਸ ਮੱਧ ਦੇਸ ਦੇ ਆਸੇ ਪਾਸੇ ਦੇ ਲੋਕ ਵੱਸਦੇ ਸਨ, ਉਹਨਾਂ ਦੀਆਂ ਬੋਲੀਆਂ ਅੱਡੋ ਅੱਡ ਸਨ, ਉਹ ਦੇਸ਼ ਪੰਜਾਬ, ਗੁਜਰਾਤ, ਸਿੰਧ, ਰਾਜਪੂਤਾਨਾ, ਅਵਧ ਤੇ ਬਿਹਾਰ ਸਨ। ਸੰਸਕ੍ਰਿਤ ਦਾ ਵੱਡਾ ਵਿਆਕਰਨੀ ਪਾਣਨੀ ਵੀ ਕਿੰਨੀਆਂ ਅੱਡ ਅੱਡ ਬੋਲੀਆਂ ਦਾ ਥਹੁ ਦੱਸਦਾ ਹੈ। ਅਸਲ ਗੱਲ ਇਹ ਹੈ ਕਿ ਜਦ ਆਰਯ ਹਿੰਦੁਸਤਾਨ ਵੱਲ ਆਏ, ਤਾਂ ਉਹ ਕਿੰਨਾ ਚਿਰ ਈ ਪੱਛਮੀ ਪਹਾੜਾਂ ਅਤੇ ਦਰਿਆਵਾਂ ਦੇ ਪਾਸ ਹੀ ਰਹੇ, ਫੇਰ ਉਨ੍ਹਾਂ ਵਧਦੇ ਵਧਦੇ ਗੰਗਾ ਅਤੇ ਜਮਨਾ ਦੇ ਹਰੇ ਮੈਦਾਨਾਂ ਵਿਚ ਆਣ ਕੇ ਡੇਰੇ ਲਾਏ, ਅਤੇ ਏਥੇ ਆਪਣਾ ਰਾਜ ਪੱਕਾ ਕੀਤਾ। ਏਸ ਸੋਹਣੇ ਦੇਸ਼ ਨੂੰ ਛੱਡਕੇ ਕਿਧਰੇ ਜਾਣ ਨੂੰ ਜੀ ਨਾ ਕੀਤਾ, ਬੱਸ ਏਸ ਜਗ੍ਹਾ ਤੇ ਬੋਲੀ ਧਰਮ ਅਤੇ ਪਦਾਰਥ ਵਿਦਿਆ ਦਾ ਵਾਧਾ ਹੋਇਆ। ਉਹ ਭਾਗ ਜੋ ਮਧ ਤੋਂ ਦੂਰ ਸਨ, ਵਖਰੇ ਹੀ ਰਹੇ ਉਹਨਾਂ ਦੇਸਾਂ ਦੀ ਬੋਲੀ ਪੁਰਾਣੀ ਹੀ ਰਹੀ, ਵਧੀ ਫੁਲੀ ਘੱਟ, ਅਤੇ ਹੁੰਦੇ ਹੁੰਦੇ ਸੰਸਕ੍ਰਿਤ ਨੇ ਏਡੀ ਉੱਨਤੀ ਕੀਤੀ ਜੋ ਉਹ ਬਾਹਰਲੇ ਹਿਸਿਆਂ ਦੀ ਬੋਲੀ ਤੋਂ ਅੱਡ ਜਾਪਣ ਲਗ ਪਈ, ਅਤੇ ਏਹ ਬਾਹਰਲੀਆਂ ਬੋਲੀਆਂ ਸੰਸਕ੍ਰਿਤ ਤੋਂ ਵੱਖ ਹੋ ਗਈਆਂ।

ਜਦ ਸੰਸਕ੍ਰਿਤ ਨੇ ਪੰਜਾਬ, ਸਿੰਧ, ਗੁਜਰਾਤ ਆਦਿ ਦੇਸ਼ਾਂ ਦੀਆਂ ਬੋਲੀਆਂ ਨੂੰ ਨਕਾਰਾ ਜਾਣ ਧੱਕਾ ਦਿਤਾ, ਅਤੇ ਨੀਚ ਜਾਣਿਆ ਤਾਂ ਏਹਨਾਂ ਬੋਲੀਆਂ ਨੇ ਵੀ ਆਪਣਾ ਵੱਖਰਾ ਹੀ ਤੰਦਣ ਭਾਣਾ ਅੱਡਿਆ, ਇਹ ਬੋਲੀਆਂ ਆਪਸ ਵਿਚ ਮਿਲਦੀਆਂ ਰਹੀਆਂ, ਪਰ ਸੰਸਕ੍ਰਿਤ ਤੋਂ ਦੂਰ ਹੁੰਦੀਆਂ ਗਈਆਂ। ਸਿੰਧੀ ਲਹਿੰਦੀ ਨਾਲ ਤੇ ਲਹਿੰਦੀ ਪੰਜਾਬੀ ਨਾਲ ਮਿਲਦੀ ਹੈ। ਜੀਕਣ ਚਿਤਰ 1 ਤੋਂ 2 ਤੋਂ ਪਰਗਟ ਹੁੰਦਾ ਹੈ—

**ਚਿੱਤਰ ਅੰਕ 1**

| ਸੰਸਕ੍ਰਿਤ | ਪ੍ਰਾਕ੍ਰਿਤ | ਅਪਭ੍ਰੰਸ਼ | ਲਹਿੰਦੀ | ਸਿੰਧੀ |
|---|---|---|---|---|
| ਨਰਸ | ਨਾਰੋ | ਨਰੁ | ਨਰ | ਨਰੁ |
| ਕ੍ਰਮ | ਕੱਮ | | ਕੱਮ | ਕੰਮ |

**ਚਿੱਤਰ ਅੰਕ 2**

| ਸਿੰਧੀ | ਲਹਿੰਦੀ | ਪੰਜਾਬੀ |
|---|---|---|
| ਘਰੁ | ਘਰ | ਘਰ |
| ਜੀਭਾ | ਜੀਭ | ਜੀਭ |
| ਘੋੜੇ | ਘੋੜਾ | ਘੋੜਾ |
| ਛੂਹਰੁ | ਛੋਹਰ | ਛੋਹਰ |

ਜਦ ਏਸ ਬਾਹਰਲੇ ਹਿੱਸੇ ਦੀ ਬੋਲੀ ਅੰਦਰਲੇ ਹਿਸੇ ਦੀ ਬੋਲੀ (ਸੰਸਕ੍ਰਿਤ) ਤੋਂ ਸਮਾਂ ਪਾ ਕੇ ਉਪਰੀ ਹੋ ਗਈ, ਤਾਂ ਫੇਰ ਅਜਿਹਾ ਕਾਰਨ ਹੋਇਆ ਕਿ ਸੰਸਕ੍ਰਿਤ ਦਾ ਦਾਬਾ ਪਿਆ। ਜਦ ਆਰਯਾ ਲੋਕਾਂ ਦਾ ਰਾਜ ਪਰਤਾਪ ਮਧਯ ਦੇਸ਼ ਵਿਚ ਵਧਿਆ ਤਾਂ ਇਹਨਾਂ ਨੇ ਫੇਰ ਪੰਜਾਬ, ਸਿੰਧ, ਗੁਜਰਾਤ ਆਦਿ ਦੇਸ਼ਾਂ ਤੇ ਚੜ੍ਹਾਈ ਕੀਤੀ, ਅਤੇ ਜਿੱਤਕੇ ਆਪਣੇ ਨਾਲ ਰਲਾਏ, ਅਤੇ ਆਪਣਾ ਰਾਜ ਪਹਾੜਾਂ ਤੋਂ ਲੈ ਸਮੁੰਦਰ ਤੱਕ ਵਧਾਇਆ। ਹੁਣ ਏਹ ਬਾਹਰਲੇ ਦੇਸ਼ ਆਰੀਆ ਰਾਜ ਦੇ ਸੂਬੇ ਹੋ ਗਏ, ਅਤੇ ਸੰਸਕ੍ਰਿਤ ਆਪਣੇ ਨਵੇਂ ਹਾਰ ਸ਼ਿੰਗਾਰ ਲਾ ਅਤੇ ਰਾਜ ਭਾਗ ਦੇ ਵਟਣੇ ਨਾਲ ਨਵਾਂ ਰੂਪ ਵਟਾਕੇ ਰਾਣੀ ਆ ਬਣੀ। ਸਭ ਥਾਂ ਏਸੇ ਦਾ ਵਰਤਾਰਾ ਹੋ ਗਿਆ, ਪਰ ਫੇਰ ਵੀ ਘਰ ਦੀ ਕਿਥੇ ਜਾਵੇ, ਕੁਝ ਚਿਰ ਪਿਛੋਂ ਦੋਵੇਂ ਬੋਲੀਆਂ ਅਜੇਹੀਆਂ ਰਲੀਆਂ ਜੋ ਇਕ ਹੋਰ ਹੀ ਬੋਲੀ ਜੰਮ ਪਈ, ਜੋ ਪੁਰਾਣੀ ਬੋਲੀ ਅਤੇ ਸੰਸਕ੍ਰਿਤ ਤੋਂ ਅਡ ਹੀ ਸੀ। ਜਿਸਦਾ ਪਿੰਡਾ ਪੁਰਾਤਨ ਬੋਲੀ ਦਾ ਸੀ, ਪਰ ਕਪੜੇ ਨਵੀਂ ਦੇ, ਜਾਂ ਜਿਸ ਦੀ ਨੀਂਹ ਤਾਂ ਪੁਰਾਣੀ ਪਰ ਉਸਾਰੀ ਨਵੀਂ। ਏਹੀ ਨਵੀਆਂ ਜੰਮੀਆਂ ਬੋਲੀਆਂ ਅਜ ਕਲ ਦੀ ਪੰਜਾਬੀ, ਸਿੰਧੀ, ਗੁਜਰਾਤੀ ਆਦਿ ਬੋਲੀਆਂ ਦੀਆਂ ਮਾਵਾਂ ਹਨ। ਜਦ ਪ੍ਰਾਕ੍ਰਿਤ ਏਸ ਤਰ੍ਹਾਂ ਵਿਗੜੀ ਤਾਂ ਉਹਨੂੰ ਅਪਭ੍ਰੰਸ਼ ਆਖਣ ਲੱਗੇ ਜਾਂ ਵਿਗੜੀ ਹੋਈ ਪ੍ਰਾਕ੍ਰਿਤ। ਹੁਣ ਇਹ ਵਿਗੜੀ ਹੋਈ ਪ੍ਰਾਕ੍ਰਿਤ ਪੰਜਾਬ ਵਿਚ ਹੋਰ ਤੇ ਸਿੰਧ ਵਿਚ ਹੋਰ, ਅਤੇ ਮਹਾਰਾਸ਼ਟਰ ਵਿਚ ਹੋਰ ਸੀ। ਇਸ ਵਿਗੜੀ ਹੋਈ ਪ੍ਰਾਕ੍ਰਿਤ ਦੀ ਇਕ ਲੜੀ ਸੋਰਸੈਨੀ ਸੀ, ਇਸ ਸੋਰਸੈਨੀ ਤੋਂ ਪੰਜਾਬੀ ਅਤੇ ਪੱਛਮੀ ਹਿੰਦੀ

ਨਿਕਲਦੀਆਂ।

ਦੇਖੋ ਚਿੱਤਰ

| ਸੰਸਕ੍ਰਿਤ | ਅਪਭ੍ਰੰਸ਼ | ਪੱਛਮੀ ਹਿੰਦੀ | ਪੰਜਾਬੀ |
|---|---|---|---|
| ਸਤਯ | ਸਚ | ਸਾਚ | ਸਚ |
| ਹਸਤਯ | ਚੂਹੱਥ | ਹਾਥ | ਹਥ |

ਪੰਜਾਬੀ ਪ੍ਰਕ੍ਰਿਤ ਨਾਲ ਢੇਰ ਮਿਲਦੀ ਹੈ। ਪ੍ਰਾਕ੍ਰਿਤ ਵੇਦਕ ਸੰਸਕ੍ਰਿਤ ਤੋਂ ਨਿਕਲੀ। ਵੇਦ ਪੰਜਾਬ ਵਿਚ ਹੀ ਰਚੇ ਗਏ। ਨਵੀਨ ਸੰਸਕ੍ਰਿਤ ਮਧ ਦੇਸ਼ ਵਿਚ ਜਾਕੇ ਬਣੀ ਜਦ ਆਰੀਆਂ ਦਾ ਰਾਜ ਭਾਗ ਵਧਿਆ ਸੀ। ਇਸ ਤੋਂ ਸਿੱਧ ਹੈ ਕਿ ਪੰਜਾਬੀ ਦਾ ਸੰਬੰਧ ਪੁਰਾਨੀ ਸੰਸਕ੍ਰਿਤ ਨਾਲ ਢੇਰ ਹੈ। ਵੇਖੋ ਚਿੱਤਰ ੳ:-

ਚਿੱਤਰ ੳ

| ਸੰਸਕ੍ਰਿਤ | ਪ੍ਰਾਕ੍ਰਿਤ | ਪੰਜਾਬੀ |
|---|---|---|
| ਦਰਭ | ਦੱਬਹੁ | ਦੱਬ |
| ਉਚੇ | ਉੱਚਾਉ | ਉਚ |
| ਸਤਸ | ਸੱਚੁ | ਸਚੁ |
| ਰਿਛ | ਰਿਛੁ | ਰਿਛ |
| ਸ਼ਬਦ | ਸੱਦੁ | ਸੱਦ |
| ਦੁਗਦ | ਦੁਧ | ਦੁਧ |
| ਅਗਰੇਂ | ਅਗਾਹੀ | ਅਗੇ |
| ਅਦਯ | ਅੱਜੁ | ਅਜ |
| ਚੱਕਰ | ਚੱਕੁ | ਚਕ |
| ਸ਼ੁਸ਼ਕ | ਸੁਖਾਉ | ਸੁਕਾ |
| ਕਰਮ | ਕੱਮੁ | ਕਮ |
| ਚਰਮ | ਚੱਮੁ | ਚਮ |
| ਕਰਨ | ਕੱਨੁ | ਕਨ |
| ਸਰਪ | ਸੱਪੁ | ਸਪ |
| ਸ਼ਸ਼ੁ | ਸੱਸੁ | ਸਸ |
| ਭਤ | ਭੱਤੁ | ਭਤੁ |
| ਰਕਤਕ | ਰਤਾਉ | ਰੱਤਾ |
| ਹਸਤ | ਹੱਥੁ | ਹਥ |
| ਪੁਸ਼ਟ | ਪਿੱਠੁ | ਪਿਠ |
| ਅਗਨਿ | ਅੱਗੀ | ਅੱਗ |
| ਅਧ: | ਹੇਠ | ਹੇਠ |
| ਅਸਥਿ | ਅੱਠੀ | ਹੱਡੀ |
| ਆਗਤ | ਆਓ | ਆਓ |
| ਆਮਰ | ਅੰਬ | ਅੰਬ |
| ਰਿਸ਼ੀ: | ਰਿਖਛੀ | ਰਿਖੀ |
| ਕੋਕ | ਕੋਕ | ਚਕੋਰ |
| ਕਸਰ | ਕੇਸਰ | ਕੇਸਰ |
| ਜਨਮ | ਜਮਣਾ, ਜਮੇ | ਜਮਣਾ, ਜੰਮ |
| ਗਵਯ: | ਗਉਓ | ਗਊ |
| ਦੰਡ: | ਡੰਡੋ | ਡੰਡਾ |
| ਦੁੱਖ | ਦੁਖਕ | ਦੁਖ |
| ਧਵਨਿ | ਧੁਨੀ | ਧਨੀ, (ਸੁਰ) |
| ਰਕਤ | ਰਤ, (ਲਹੂ) | |
| ਲਾਵਣ | ਲੋਣੰ | ਲੂਨ |
| ਬਦਰ | ਵੇਰੰ | ਬੇਰ |
| ਛਬ: | ਛਾਵੋ | (ਛੋਰਾ), ਛੋਕਰਾ |
| ਸੁਰਯ: | ਸੂਰਿਓ | ਸੂਰਜ |
| ਹਠ | | ਹਠ |
| ਹਟ | | ਹੱਠ |
| ਹਰਿਦ੍ਰਾ: | ਹਲਦੀ | ਹਲਦੀ |
| ਹੀਨ": | | ਹੀਨੀ |

ਅਗਲੇ ਚਿੱਤਰ ਵਿਚ ਅਪਭ੍ਰੰਸ਼ ਪੰਜਾਬੀ ਆਦਿ ਦਾ ਟਾਕਰਾ ਕਰਕੇ ਦੱਸਿਆ ਹੈ।

ਚਿੱਤਰ ਅ

| | ਅਪਭ੍ਰੰਸ਼ | ਪੰਜਾਬੀ | ਹਿੰਦੁਸਤਾਨੀ | ਬ੍ਰਿਜ ਭਾਸ਼ਾ | ਪੁ: ਹਿੰਦੀ |
|---|---|---|---|---|---|
| Nom ਕਰਤਾ | ਹਾਂਉ | ਮੈਂ | ਮੈਂ | ਹਾਂਓ | ਮੈਂ |
| Obj ਕਰਮ | ਮੈ, ਮਾਹ ਮੁਝਕੋ | ਮੈਂ (ਨੂੰ) | ਮੁਝਕੋ | ਮੋਹੀ (ਕੋ) | ਮੇ (ਕੋ) |
| Obl | ਅਮਹੇ ਅਮਹਾਂ | ਅਸਾਂ ਅਸੀ ਨੇ | ਹਮ ਹਮੋ | ਹਮ ਹਮਾਉ | ਹਮ ਹਮ |
| N ਕਰਤਾ | ਤੂੰਹ | ਤੂੰ | ਤੂ | ਤੂ | ਤੈ |

| | | | | | |
|---|---|---|---|---|---|
| O | ਤੈ, | ਤੋਂ (ਨੇ) | ਤੁਝ ਨੇ | ਤੋਹਿ | ਤੋ |
| ਕਰਮ | ਤੋਥਾ, ਤੁਝ | | | | |
| N | ਤੁਮ ਹੀ | ਤੁਸੀ | ਤੁਮ | ਤੁਮ | ਤੁਮ |
| ਕਰਤਾ | | | | | |
| O | ਤੁਮ ਹਾਂ | ਤੁਸਾਂ | ਤੁਮੋ | ਤੁਮਾਹੋ | ਤੁਮ |
| ਕਰਮ | | | | | |
| N | | ਉਹ | ਵੋਹ | ਵੁ | ਊ |
| ਕਰਤਾ | | | | | |
| O | | | | ਵਾ | ਉ |
| ਕਰਮ | ਏਹੋ | ਇਹ | ਯੇਹ | ਯਾ | ਇ |

| | | ਅਪ: | ਪੰਜਾਬੀ | ਹਿਦੂ: | ਬ੍ਰਿਜ ਭਾਸ਼ਾ | ਹਿੰਦੀ |
|---|---|---|---|---|---|---|
| 1 | ਮੈਂ | ਚਲੋ | ਚਲਾਂ | ਚਲੂ | ਚਲੋ | ਚਲੋਂ |
| 2 | ਤੂ | ਚਲਸੀ | ਚਲੀ | ਚਲੇ | ਚਲੈ | ਚਲਸਾਂ |
| 3 | ਉਹ | ਚਲੈ | ਚੱਲੇ | ਚਲੇ | ਚਲੇ | ਚਲੇ |
| 1 | ਅਸੀ | ਚਲੇਹੋ | ਚਲੀਏ | ਚਲੇਂ | ਚਲੇਂ | ਚਲੈਂ |
| 2 | ਤੁਸੀ | ਚਲਾਹੋ | ਚਲੋ | ਚਲੋ | ਚਲੋ | ਚਲੋਂ |
| 3 | ਉਹ | ਚਲੰਤੀ | ਚੱਲਨ | ਚਲੋਂ | ਚਲੈਂ | ਚਲੇ |

ਪ੍ਰਾਕ੍ਰਿਤ ਵਿਗੜ ਕੇ ਅਪਭ੍ਰੰਸ਼ ਹੋਈ, ਪਰ ਅਪਭ੍ਰੰਸ਼ਾਂ ਵੀ ਕਈ ਸਨ, ਇਕ (ਸੁਰਾਸੈਨੀ) ਤੋਂ ਪੰਜਾਬੀ ਅਤੇ ਇਕ ਹੋਰ ਅਪਭ੍ਰੰਸ਼ ਤੋਂ ਸਿੰਧੀ ਅਤੇ ਲਹਿੰਦੀ ਬੋਲੀਆਂ ਨਿਕਲੀਆਂ, ਏਹੀ ਕਾਰਨ ਹੈ ਜੋ ਪੂਰਬੀ ਪੰਜਾਬੀ ਅਤੇ ਪੱਛਮੀ ਹਿੰਦੀ ਆਪਸ ਵਿਚ ਢੇਰ ਮਿਲਦੀਆਂ ਹਨ, ਅਤੇ ਜਿਉਂ ਜਿਉਂ ਅਸੀ ਲਹਿੰਦੇ ਵੱਲ ਜਾਈਏ ਪੰਜਾਬੀ ਦਾ ਮਿਲਾਪ ਹਿੰਦੀ ਨਾਲੋ ਘੱਟ ਹੁੰਦਾ ਜਾਂਦਾ ਹੈ। ਇਸ ਦਾ ਕਾਰਨ ਏਹ ਜੋ ਲਹਿੰਦੀ ਬੋਲੀ, ਜਿਸ ਦਾ ਜੰਮ ਇਕ ਵੱਖਰੀ ਆਪਭ੍ਰੰਸ਼ ਤੋ ਹੈ, ਪੰਜਾਬੀ ਨਾਲ ਮਿਲ ਗਈ ਹੈ।

ਅਗਲੇ ਚਿੱਤ੍ਰ ਤੋਂ ਪਤਾ ਮਿਲਦਾ ਹੈ ਕਿ 'ਪੱਛਮੀ ਪੰਜਾਬ' ਤੇ ਹਿੰਦੀ ਦਾ ਕਿਤਨਾ ਕੁ ਭੇਦ ਹੈ:-

| ਹਿੰਦੀ | ਪੰਜਾਬੀ | ਪੱਛਮੀ ਪੰਜਾਬੀ |
|---|---|---|
| ਲੇਆਂ-ਖੇਚ | ਲੈਆ-ਖਿੱਚ | ਘਿਨ ਆ-ਛਿਕ |
| ਜਾਊਂਗਾ | ਜਾਵਾਂਗਾ | ਜਾਸਾਂ |
| ਚਲੂੰਗਾ | ਚਲਾਂਗਾ | ਜੁਲਸਾਂ |

ਫੇਰ ਲਹਿੰਦੀ ਵਿੱਚ 'ਜੁਲ' ਤੇ ਪੰਜਾਬੀ 'ਚਲ' ਇਕੋ ਹੀ ਜੜ੍ਹ ਤੋਂ ਨਿਕਲੇ ਜਾਪਦੇ ਹਨ। ਪਹਾੜੀ ਬੋਲੀ ਦਾ 'ਗਛੋ' ਸੰਸਕ੍ਰਿਤ 'ਆਗਛਤੀ' ਤੋਂ ਨਿਕਲਿਆ ਹੈ। ਲਹਿੰਦੀ ਵਿੱਚ 'ਗਾ' ਨੂੰ 'ਸਾ' ਨਾਲ ਬਦਲ ਦੇਂਦੇ ਹਨ। 'ਚਲਾਂਗਾ' ਦੀ ਥੰ 'ਚਲਸਾਂ' 'ਖਾਵਾਂਗਾ' ਦੀ ਥਾਂ 'ਖਾਸਾਂ'। ਉਧਰ ਪੱਛਮੀ ਹਿੰਦੀ ਤੇ ਪੰਜਾਬੀ ਵਿਚ ਭੇਦ ਘੱਟ ਹੈ। ਬਾਲ- ਬਾਲਕ। ਹਟ-ਹਾਟ। ਨੱਕ-ਨਾਕ। ਜਾਵਾਂਗਾ-ਜਾਊਂਗਾ। ਫੇਰ ਅੰਞਾਨਾ, ਨਿਆਨਾ ਆਦ ਅੱਖਰ ਜਾਨਣ ਤੋਂ ਨਿਕਲੇ ਹਨ। ਸੰਸਕ੍ਰਿਤ ਗਿਆਨ Jnan ਤੋਂ। ਜਨਾਨੀ, ਜਨੀ, ਜਾਤਕ ਏਹ ਸਭ ਹਿੰਦੀ ਜਨਨੀ- ਇਸਤ੍ਰੀ ਤੋਂ ਨਿਕਲੇ ਹਨ। ਤੀਵੀ, ਤ੍ਰੀਮਤ ਆਦਿ ਪਦ ਸਤ੍ਰੀ ਜਾਤੀ ਤੋਂ ਨਿਕਲੇ ਹਨ, ਘਰ ਗ੍ਰਾਂ ਆਦਿ ਗ੍ਰੈ ਤੋਂ ਨਿਕਲੇ। ਮੁੰਡ ਵਾਲਾ ਮੁੰਡਾ- ਸਿਰ ਵਾਲਾ ਜਾਂ ਲੜਕੇ ਦੇ ਅਰਥਾਂ ਵਿੱਚ ਆਇਆ। ਪਰ ਲਹਿੰਦੀ ਵਿੱਚ ਮੁੰਡਾ ਦਾ ਅਰਥ ਬਿਨਾਂ ਸਿਰ ਤੋਂ ਹੋ ਗਿਆ (ਓਧਰ ਮੁੰਡਾ ਗਾਲ੍ਹ ਬਰਾਬਰ ਹੈ), ਅਤੇ ਏਹਦਾ ਮੁੱਢ ਮੁੰਡਣਾ- ਕਟਣਾ ਤੋਂ ਲੀਤਾ ਜਾਪਦਾ ਹੈ। ਜਾਂ ਮੁੰਢ-ਸਿਰ ਮੁੰਡਾ-ਬੇ ਸਿਰ। ਪੁਰਾਣੀ ਪੰਜਾਬੀ ਪ੍ਰਾਕ੍ਰਿਤ ਨਾਲ ਮਿਲਦੀ ਸੀ, ਜੀਕਣ ਇੱਕ ਸ਼ਲੋਕ ਹੈ:-

ਮੰਥੋ ਗੜ ਗੜੀਏ ਊਰਥਨ ਥਜਨ ਤਾਨ ਨਾਤੀ।

ਪੁਤੀ ਏਹ ਸੁਭਾਵਨੇ ਊਰਥਨ ਵਜਨ ਤਾਨਾ ਥਾਨਾ।

ਫੇਰ ਵਟਦੀ ਵਟਦੀ ਅਰਬੀ ਫਾਰਸੀ ਦੇ ਟੇਟੇ ਚੜ੍ਹੀ। ਅਨੇਕ ਪਦ ਆ ਵੜੇ ਜੀਕਣ ਮਸੀਤ, ਸੁਲਤਾਨ, ਰੱਬ ਅਲਾਹ ਅਰਬੀ ਤੋਂ, ਤੇ ਦਰਵਾਜ਼ਾ, ਬਾਜ਼ਾਰ, ਪੋਸ਼, ਮੁਸੀਬਤ, ਹੁਕਮ, ਕੁਫਤਾਨ ਆਦਿ ਫ਼ਾਰਸੀ ਤੋਂ।

ਪੁਰਾਣੀ ਪ੍ਰਾਕ੍ਰਿਤ ਦੇ ਅੱਖਰ ਗੁਰੂ ਨਾਨਕ ਦੇਵ ਜੀ ਦੇ ਵੇਲੇ ਤਕ ਵੀ ਸਨ। 'ਧਨ' ਪਦ 'ਇਸਤ੍ਰੀ' ਦੇ ਅਰਥਾਂ ਵਿਚ ਵਰਤਿਆ ਜਾਂਦਾ ਸੀ, ਪਰ ਹੁਣ ਨਹੀਂ। ਦਾਮਨ ਬਿਜਲੀ ਲਈ ਆਪ ਵਰਤਦੇ ਸਨ, ਪਰ ਹੁਣ ਕੋਈ ਨਹੀਂ। ਅੱਜ ਕੱਲ ਅੰਗਰੇਜ਼ੀ ਆਦ ਬੋਲੀਆਂ ਦੇ ਪਦ ਰੋਜ਼ ਬੋਲੀ ਵਿਚ ਵੜਦੇ ਜਾਂਦੇ ਹਨ। ਹੋਰਨਾਂ ਬੋਲੀਆਂ ਦੇ ਪਦਾਂ ਦਾ ਏਸ ਬੋਲੀ ਵਿਚ ਦਾਖ਼ਲ ਹੋਣਾ ਅਤੇ ਵੜਕੇ ਉਪਰਾ ਨਾ ਜਾਪਣਾ, ਏਹੀ ਸਾਡੀ ਬੋਲੀ ਦਾ ਵਾਧਾ ਹੈ।

ਪੰਜਾਬੀ ਵਿਚ ਲਹਿੰਦੀ ਪੰਜਾਬੀ, ਤੇ ਪੱਛਮੀ ਹਿੰਦੀ ਬੋਲੀ ਬਾਹਰੋਂ ਤਾਂ ਅੱਡ ਅੱਡ ਜਾਪਦੀਆਂ ਨੇ ਪਰ ਅਸਲ ਵਿਚ ਸਭ ਘਿਉ ਖਿਚੜੀ ਹੋ ਚੁਕੀਆਂ ਹਨ, ਅਤੇ ਹੁਣ ਤਾਂ ਲਾਹੌਰ ਅੰਮ੍ਰਿਤਸਰ ਦੀ ਪੰਜਾਬੀ ਜਾਂ ਵਿਚਕਾਰਲੇ ਪੰਜਾਬ ਦੀ ਪੰਜਾਬੀ, ਸਾਰੇ ਪੰਜਾਬ ਵਿਚ ਲਿਖਣ ਪੜ੍ਹਨ ਲਈ ਵਰਤੀ ਜਾਣ ਲੱਗ ਪਈ ਹੈ। ਪਰ ਬੋਲਣ ਵਿਚ ਅਜੇ ਵੀ ਫਰਕ ਹੈ। ਸ਼ਾਹਪੁਰ ਦਾ ਲੈਹਜਾ ਜਲੰਧਰ ਨਾਲ ਨਹੀਂ ਮਿਲਦਾ।

(ਬਾਵਾ ਬੁੱਧ ਸਿੰਘ ਰਚਨਾਵਲੀ- ਜਿਲਦੀ ਪਹਿਲੀ, ਭਾਸ਼ਾ ਵਿਭਾਗ, ਪੰਜਾਬ ਵਿਚੋਂ ਧੰਨਵਾਦ ਸਹਿਤ, 1982)

ਸਾਭਾਰ ਸਮਦਰਸ਼ੀ

ਜਨਮ ਸ਼ਤਾਬਦੀ 'ਤੇ ਵਿਸ਼ੇਸ਼

# ਮਾਂ ਬੋਲੀ ਦਾ ਹੀਰਾ ਗਾਰਗੀ



–ਭੂਪਿੰਦਰ ਉਸਤਾਦ

ਕਰਤਾਰ ਸਿੰਘ ਦੁੱਗਲ ਦੇ ਕੈਮਰੇ ਵਿਚ ਬਲੰਵਤ ਗਾਰਗੀ ਦਾ ਅਕਸ ਕੁਝ ਇਸ ਤਰ੍ਹਾਂ ਉੱਭਰਦਾ ਹੈ। "ਮਧਰਾ ਕੱਦ, ਮੋਟੇ ਹੋਠ, ਮੋਟੀ ਚਮੜੀ, ਤੇ ਮੁਸ਼ਕੀ ਰੰਗ। ਅੱਖਾਂ ਵਿਚ ਅਕਹਿ ਹੁਸਨ ਦੀ ਝਲਕ। ਸਾਮ੍ਹਣੇ ਪਈ ਤਿਪਾਈ ਉੱਤੇ ਆਪਣਾ ਜਾਮ ਰੱਖ ਕੇ ਉਹ ਬੂਟਾਂ ਦੇ ਤਸਮੇ ਖੋਲ੍ਹਦਾ ਹੈ ਤੇ ਬੂਟ ਜਰਾਬਾਂ ਲਾਹ ਕੇ ਇਕ ਨੁੱਕਰ ਵਿਚ ਸੁੱਟ ਦਿੰਦਾ ਹੈ, ਤੇ ਗੋਠ ਮੋਠ ਮਾਰ ਕੇ ਆਰਾਮ ਕੁਰਸੀ ਉੱਤੇ ਬੈਠ ਕੇ ਆਪ ਮੁਹਾਰਾ ਬੋਲਣ ਲੱਗ ਜਾਂਦਾ ਹੈ"।



ਗੁਲਜ਼ਾਰ ਸਿੰਘ ਸੰਧੂ ਜੀ ਕਹਿੰਦੇ ਹਨ, "ਜਦ ਮੈਂ ਉਸਦੇ ਘਰ ਗਿਆ, ਇਹ ਉਸਦਾ ਕਾਸ਼ਨੀ ਵਿਹੜਾ ਨਹੀਂ ਸੀ। ਬਲਵੰਤ ਗਾਰਗੀ ਨੂੰ ਬਣਾਉਣ ਅਤੇ ਉਖੇੜਨ ਵਿਚ ਕਨਾਟ ਪਲੇਸ ਵਾਲੇ ਕਾਸ਼ਨੀ ਵਿਹੜੇ ਦਾ ਬਹੁਤ ਹੱਥ ਸੀ। ਉਸ ਵਿਹੜੇ ਦੇ ਖੁੱਸਣ ਦਾ ਉਸਨੂੰ ਬਹੁਤ ਧੱਕਾ ਲੱਗਾ ਸੀ। ਆਪਣੀ ਬੀਵੀ "ਜੀਨੀ" ਦੇ ਖੁੱਸਣ ਨਾਲੋਂ ਵੀ ਬਹੁਤਾ। ਗਾਰਗੀ ਸਰੀਰਕ ਤੌਰ 'ਤੇ ਤਾਲੋਂ ਬੇਤਾਲ ਹੋ ਗਿਆ ਸੀ।"

ਜਦੋਂ ਮੈਂ ਦਰਵਾਜ਼ਾ ਖੜਕਾਇਆ ਤਾਂ ਇਕ ਸਾਧਾਰਣ ਦਿੱਖ ਤੇ ਹੱਸ ਮੁੱਖ ਚਿਹਰੇ ਵਾਲੀ ਕੁੜੀ ਨੇ ਦਰਵਾਜ਼ਾ ਖੋਲਿਆ ਤੇ ਗਾਰਗੀ ਨੂੰ "ਤਾਇਆ ਜੀ" ਕਹਿਕੇ ਹਾਕ ਮਾਰੀ। ਉਹ ਕਿਸੇ ਦਾ ਤਾਇਆ ਵੀ ਹੋ ਸਕਦਾ ਹੈ, ਇਹ ਗੱਲ ਕਦੇ ਜ਼ਿਹਨ ਵਿਚ ਨਹੀਂ ਸੀ ਆਈ।

"ਬਲਵੰਤ ਗਾਰਗੀ ਨੇ ਪੰਜਾਹ ਸਾਲ ਛੜਾ ਰਹਿਣ ਪਿੱਛੋਂ ਗਿਣਤੀ ਦੇ ਸਾਲ ਹੀ ਵਿਆਹੁਤਾ ਜੀਵਨ ਦੇ ਬਿਤਾਏ ਸਨ। ਸਾਡੇ ਲਈ ਗਾਰਗੀ ਸਦਾ ਹੀ ਇਕੱਲਾ ਰਿਹਾ ਸੀ। ਤੰਦਰੁਸਤ, ਰਿਸ਼ਟ ਪੁਸ਼ਟ, ਤੇ ਮਸਰੂਫ। ਉਸ ਕੋਲ ਬੁੱਢੇ ਹੋਣ ਦੀ ਵਿਹਲ ਹੀ ਕਿੱਥੇ ਸੀ? ਜਿਸ ਗਾਰਗੀ ਦੀ ਪੂਰੀ ਦੁਨੀਆਂ ਵਿਚ ਚਰਚਾ ਸੀ। ਇਹ ਉਹ ਗਾਰਗੀ ਨਹੀਂ ਸੀ ਲੱਗ ਰਿਹਾ। ਪਰ ਜਦੋਂ ਉਹ ਨੇੜੇ ਹੋਇਆ ਤਾਂ ਮੈਂ ਦੇਖਕੇ ਹੈਰਾਨ ਰਹਿ ਗਿਆ ਕਿ ਕੁੱਬਾ ਬਜ਼ੁਰਗ ਮੇਰੇ ਵੱਲ ਨੂੰ ਵਧ ਰਿਹਾ ਹੈ। ਉਸਨੇ ਜਦੋਂ ਮੈਨੂੰ ਜੱਫੀ ਪਾਉਣ ਲਈ ਬਾਹਾਂ ਖੋਲੀਆਂ ਤਾਂ ਉਸਦੇ ਚਿਹਰੇ ਉੱਤੇ ਉਹੀ ਗਾਰਗੀ ਵਾਲੀ ਮੁਸਕਾਨ, ਪੂਰਾ ਤਪਾਕ, ਅਤੇ ਅੱਖਾਂ ਵਿਚ ਚਮਕ ਆ ਗਈ। ਜੱਫੀ 'ਚੋਂ ਨਿਕਲਕੇ ਉਸਨੇ ਮੈਨੂੰ ਬੈਠਣ ਦਾ ਇਸ਼ਾਰਾ ਕੀਤਾ। ਆਪ ਵੀ ਕੁਰਸੀ ਉੱਤੇ ਬੈਠ ਗਿਆ। ਉਸਨੇ ਆਪਣੀ ਨਵੀਂ ਛਪੀ ਕਿਤਾਬ ਦੀ ਇਕ ਕਾਪੀ ਮੈਨੂੰ ਭੇਟ ਕੀਤੀ। ਮੈਂ ਉਸਨੂੰ ਭੇਟਾ ਵਜੋਂ ਕੁਝ ਸ਼ਬਦ ਲਿਖਣ ਲਈ ਕਿਹਾ। ਗਾਰਗੀ ਨੇ ਜੋ ਸ਼ਬਦ ਲਿਖੇ, ਉਹ ਉਗੜ ਦੁਗੜੇ ਸਨ ਤੇ ਇਕ ਦੂਜੇ ਵਿਚ ਉਲਝੇ ਹੋਏ ਸਨ। ਗਾਰਗੀ ਦੀਆਂ ਉਂਗਲਾਂ ਉਸਦਾ ਸਾਥ ਨਹੀਂ ਸੀ ਦੇ ਰਹੀਆਂ। ਉਹ ਲਾਚਾਰ ਬੈਠਾ ਸੀ। ਉਸਦੇ ਢਿਡ ਦਾ ਘੇਰਾ ਪਹਿਲਾਂ ਨਾਲੋਂ ਅੱਧਾ ਰਹਿ ਗਿਆ ਸੀ। ਜਿਸ ਕਰਕੇ ਉਸਨੇ ਪੇਟੀ ਦੋ ਵਾਰੀ ਲੱਕ ਦੁਆਲੇ ਘੁਮਾਈ ਹੋਈ ਸੀ। ਮੂੰਹ ਦੇ ਕੁਝ ਦੰਦ ਨਾ ਹੋਣ ਕਰਕੇ ਉਚਾਰਣ ਠੀਕ ਨਹੀਂ ਸੀ। ਜਿਸਮ ਤੇ ਜ਼ੁਬਾਨ ਡੋਲ ਰਹੇ ਸਨ। ਹੁਣ ਉਹ ਨਾ ਕੁਝ ਪੜ੍ਹ ਸਕਦਾ ਸੀ ਤੇ ਨਾ ਹੀ ਲਿਖ ਸਕਦਾ ਸੀ।"

ਬਲਵੰਤ ਗਾਰਗੀ ਦਾ ਕਹਿਣਾ ਸੀ ਕਿ ਕਿਸੇ ਦੀ ਰਚਨਾ ਪੜ੍ਹਦੇ ਸਮੇਂ ਪਾਠਕ ਨੂੰ ਲੇਖਕ ਬਾਰੇ, ਉਸਦੀ ਜੀਵਨ ਸ਼ੈਲੀ ਵਾਰੇ ਨਹੀਂ ਸੋਚਣਾ ਚਾਹੀਦਾ। ਕਿਉਂਕਿ ਪਾਠਕ ਤਾਂ ਸੈਂਕੜੇ ਹਜ਼ਾਰਾਂ ਹੁੰਦੇ ਹਨ। ਲੇਖਕ ਬਾਰੇ ਸਾਰੇ ਪਾਠਕ ਬਹੁਤਾ ਨਹੀਂ ਜਾਣਦੇ ਹੁੰਦੇ। ਪਾਠਕ ਨੂੰ ਨਹੀਂ ਪਤਾ ਹੁੰਦਾ ਕਿ ਲੇਖਕ ਸੂਫੀ ਹੈ ਜਾਂ ਸ਼ਰਾਬੀ? ਅਹਿਮ ਗੱਲ ਤਾਂ ਇਹ ਹੈ ਕਿ ਲੇਖਕ ਨੇ ਲਿਖਿਆ ਕੀ ਹੈ? ਪਾਠਕ ਨੂੰ ਉਸ ਵਿਚ ਦਿਲਚਸਪੀ ਹੈ ਕਿ ਨਹੀਂ? ਅਤੇ ਲੇਖਕ ਆਪਣੀ ਰਚਨਾ ਨੂੰ ਪਾਠਕਾਂ ਤੱਕ ਕਿਵੇਂ ਪਹੁੰਚਾਉਂਦਾ ਹੈ। ਲੇਖਕ ਦੀ ਰਚਨਾ ਉਸਦੀ ਸੋਚ ਦਾ ਸ਼ੀਸ਼ਾ ਹੁੰਦੀ ਹੈ। ਉਹ ਕਿੰਨੀ ਬਰੀਕਬੀਨੀ ਨਾਲ ਦੇਖਦਾ ਹੈ, ਅਤੇ ਕੀ ਮਹਿਸੂਸ ਕਰਦਾ ਹੈ। ਲੇਖਕ ਉਸ ਵਕਤ ਨੂੰ ਪਾਠਕ ਦੀਆਂ ਅੱਖਾਂ ਅੱਗੇ ਲਿਆਉਣ ਦੀ ਕੋਸ਼ਿਸ਼ ਕਰਦਾ ਹੈ। ਜਿਵੇਂ ਗਾਰਗੀ ਨੇ "ਕੱਕਾ ਰੇਤਾ" 'ਚ ਡੰਗਰਾਂ ਦੀ ਮੰਡੀ ਦਾ ਸੀਨ ਸਾਡੇ ਸਾਮ੍ਹਣੇ ਖਿੱਚਿਆ ਹੈ। ਜਿਵੇਂ ਮੁਨਿਆਦੀ ਵਾਲਾ ਆਪਣੀ ਲੈਅ ਵਿਚ ਢੋਲ ਕੁੱਟੀ ਜਾਰਿਹਾ ਹੈ। ਕਿਵੇਂ ਜੱਟੀਆਂ ਦੀ ਆਮਦ ਦਾ ਸੀਨ ਅੱਖਾਂ ਅੱਗੇ ਲਿਆਂਦਾ ਹੈ। ਜੱਟੀਆਂ ਨੇ ਕਿਵੇਂ ਆਪਣੀਆਂ ਜੁੱਤੀਆਂ ਪੈਰੋਂ ਲਾਹਕੇ ਤੇ ਇਕਦੂਜੀ ਵਿਚ ਫਸਾਕੇ

ਸਿਰ ਉੱਪਰ ਟਿਕਾਈਆਂ ਹੋਈਆਂ ਹਨ ਜਿਵੇਂ ਉਹ ਰੋਟੀਆਂ ਦੀ ਥਹੀ ਹੁੰਦੀ ਹੈ। ਏਸੇ ਤਰ੍ਹਾਂ ਜੱਟ ਇਕ ਮੋਢੇ ਉੱਤੇ ਖੱਦਰ ਦਾ ਪਰਨਾ ਸੁੱਟ ਕੇ ਅਤੇ ਦੂਜੇ ਮੋਢੇ ਉੱਤੇ ਡਾਂਗ ਦੇ ਸਿਰੇ ਉੱਤੇ ਜੁੱਤੀ ਫਸਾ ਕੇ ਟੰਗ ਲੈਂਦਾ ਹੈ ਤੇ ਨੰਗੇ ਪੈਰੀਂ ਹੀ ਤੁਰ ਕੇ ਸਾਰੇ ਪੈਂਡਾ ਮੁਕਾ ਲੈਂਦਾ ਹੈ। ਪਿੰਡ ਦੀ ਜੂਹ ਵਿਚ ਦਾਖਲ ਹੋਣ ਤੋਂ ਪਹਿਲਾਂ ਉਹ ਕਿਸੇ ਚਲਦੇ ਖੂਹ ਉੱਤੇ ਜਾਂ ਕਿਸੇ ਢਾਬ ਉੱਤੇ ਹੱਥ, ਮੂੰਹ, ਪੈਰ, ਧੋ ਪੂੰਝਕੇ ਤੇ ਜੁੱਤੀ ਪਾ ਕੇ ਤਰੋਤਾਜ਼ਾ ਦਿਸਦਾ ਪਿੰਡ ਵਿਚ ਦਾਖਲ ਹੋ ਜਾਂਦਾ ਹੈ।

ਬਲਵੰਤ ਗਾਰਗੀ ਦਾ ਜਨਮ ਚਾਰ ਦਿਸੰਬਰ ਉੱਨੀ ਸੌ ਸੋਲਾਂ ਨੂੰ ਪਿੰਡ ਸ਼ਹਿਣਾ, ਜ਼ਿਲਾ ਬਠਿੰਡਾ ਵਿਚ, ਲਾਲਾ ਸ਼ਿਵ ਦਿਆਲ ਅਤੇ ਮਾਤਾ ਪੁੰਨੀ ਦੇ ਘਰ ਹੋਇਆ। ਬਹੁਤ ਲੇਖਕਾਂ ਅਤੇ ਖੁਦ ਗਾਰਗੀ ਨੇ ਆਪਣੇ ਨਾਵਲ "ਕੱਕਾ ਰੇਤਾ" ਵਿਚ ਇਹੋ ਲਿਖਿਆ ਹੈ। ਇਹ ਪਿੰਡ ਬਰਨਲੇ ਤੋਂ ਬਾਰਾਂ-ਪੰਦਰਾਂ ਕੁ ਮੀਲ, ਅਤੇ ਬਠਿੰਡੇ ਤੋਂ ਵੀਹ ਪੱਚੀ ਕੁ ਮੀਲ ਦੀ ਦੂਰੀ ਉੱਤੇ ਹੈ। ਪਰ ਹੁਣੇ ਹੁਣੇ ਡਾ. ਐੱਸ. ਤਰਸੇਮ ਹੁਰਾਂ ਨੇ ਆਪਣੇ ਪਰਚੇ "ਨਜ਼ਰੀਆ" 52 ਅਕਤੂਬਰ-ਦਸੰਬਰ-2016 ਵਿਚ ਇਸ ਗੱਲ ਦਾ ਦਾਹਵਾ ਕੀਤਾ ਹੈ ਕਿ ਗਾਰਗੀ ਦਾ ਜਨਮ ਸ਼ਹਿਣਾ ਵਿਚ ਨਹੀਂ ਹੋਇਆ ਸਗੋਂ ਗਾਰਗੀ ਦੇ ਨਨਕੇ ਘਰ ਪਿੰਡ ਤਪਾ ਮੰਡੀ ਵਿਚ ਹੋਇਆ ਸੀ। ਇਹ ਸਾਲ ਗਾਰਗੀ ਦੀ ਜਨਮ ਸ਼ਤਾਬਦੀ ਸਾਲ ਹੈ। ਡਾ. ਸਾਬ੍ਹ ਆਪਣੀ ਗੱਲ ਦੀ ਪ੍ਰੋੜਤਾ ਲਈ ਆਪਣੀ ਰਿਸ਼ਤੇਦਾਰੀ ਦਾ ਹਵਾਲਾ ਵੀ ਦਿੰਦੇ ਹਨ। ਡਾ. ਸਾਬ੍ਹ ਗਾਰਗੀ ਦੇ ਟੱਬਰ ਵਾਰੇ ਦੱਸਦੇ ਹੋਏ ਲਿਖਦੇ ਹਨ ਕਿ ਗਾਰਗੀ ਹੁਰੀ ਚਾਰ ਭਰਾ ਬਨਾਰਸੀ ਦਾਸ, ਪਿਆਰਾ ਲਾਲ, ਬਲਵੰਤ ਗਾਰਗੀ ਅਤੇ ਰਾਮ ਨਾਥ ਸਨ। ਤਿੰਨ ਭੈਣਾ ਦੁਆਰਕੀ, ਸ਼ਾਂਤੀ ਅਤੇ ਦੇਵਕੀ ਸਨ। ਇਨ੍ਹਾਂ ਵਿਚੋਂ ਦੁਆਰਕੀ ਡਾ. ਸਾਬ੍ਹ ਦੇ ਤਾਏ ਮਥੁਰਾ ਦਾਸ ਦੇ ਦੂਜੇ ਮੁੰਡੇ ਸਤਪਾਲ ਨਾਲ ਵਿਆਹੀ ਹੋਈ ਸੀ। ਇਸ ਤਰ੍ਹਾਂ ਗਾਰਗੀ ਦੀ ਭੈਣ ਡਾ. ਐੱਸ. ਤਰਸੇਮ ਹੁਰਾਂ ਦੀ ਭਰਜਾਈ ਹੋਈ। ਲਾਲਾ ਮਥੁਰਾ ਦਾਸ ਜੀ ਸ਼ਹਿਣੇ ਇਲਾਕੇ ਦੀ ਪ੍ਰਸਿੱਧ ਸ਼ਖਸੀਅਤ ਸਨ। ਡਾ. ਜੀ ਅੱਗੇ ਦੱਸਦੇ ਹਨ ਕਿ ਗਾਰਗੀ ਦੇ ਪਿਤਾ ਸ਼ਿਵ ਦਿਆਲ ਸ਼ਹਿਣੇ ਨਹਿਰ ਦੇ ਮਹਿਕਮੇ ਵਿਚ ਕਲਰਕ ਸਨ। ਲੋਕ ਉਨ੍ਹਾਂ ਨੂੰ "ਦਰੋਗਾ" ਵੀ ਕਹਿੰਦੇ ਸਨ। ਅੰਗਰੇਜ਼ਾਂ ਦੇ ਰਾਜ ਵਿਚ ਸੁਪਰਡੈਂਟ, ਇੰਸਪੈਕਟਰ ਵਗੈਰਾ ਨੂੰ ਆਮ ਲੋਕ ਦਰੋਗਾ ਹੀ ਕਹਿੰਦੇ ਸਨ। ਗਾਰਗੀ ਦਾ ਬਚਪਨ ਸ਼ਹਿਣਾ ਦੇ ਰੇਤਲੇ ਟਿੱਬਿਆਂ ਵਿਚ ਹੀ ਖੇਡਦਿਆਂ ਲੰਘਿਆ ਸੀ। ਉਸਨੇ ਚਾਰ ਜਮਾਤਾਂ ਸ਼ਹਿਣੇ ਸਕੂਲ ਵਿਚ ਹੀ ਪਾਸ ਕੀਤੀਆਂ।

ਡਾ. ਸਾਬ੍ਹ ਅੱਗੇ ਲਿਖਦੇ ਹਨ ਕਿ "ਜਦੋਂ ਅਸੀਂ ਬਾਬਾ ਸੁੱਖਾ ਨੰਦ ਮੱਥਾ ਟੇਕਣ ਜਾਂਦੇ ਸਾਂ ਤਾਂ ਤਪਾ ਮੰਡੀ ਗਾਰਗੀ ਦੇ ਮਾਮਿਆਂ ਦੇ ਘਰ ਹੋਕੇ ਜਾਂਦੇ ਸਾਂ। ਗਾਰਗੀ ਦੀ ਮਾਮੀ ਨੂੰ ਹੋਰ ਮੁੰਡਿਆਂ ਦੀ ਰੀਸੇ ਮੈਂ ਮਾਮੀ ਜਾਂ ਤਾਈ ਕਹਿਕੇ ਬੁਲਾਉਂਦਾ ਸਾਂ। ਮਾਮੀ ਦੱਸਦੀ ਹੁੰਦੀ ਸੀ ਕਿ " ਬਲਵੰਤ ਦਾ ਜਨਮ ਇਸੇ ਘਰ, ਉਸ ਸਵਾਤ ਵਿਚ ਹੋਇਆ ਸੀ"। ਮਾਮੀ ਦੇ ਬਿਆਨ ਨੂੰ ਡਾ. ਸਾਬ੍ਹ ਝੂਠ ਨਹੀਂ ਮੰਨਦੇ। ਉਸ ਜ਼ਮਾਨੇ ਵਿਚ ਬੱਚੇ ਦਾ ਜਨਮ ਨਾਨਕੇ ਘਰ ਹੀ ਹੁੰਦਾ ਸੀ। ਇਸ ਕਰਕੇ ਮਾਮੀ ਦੇ ਬਿਆਨ ਨੂੰ ਝੁਠਲਾਇਆ ਨਹੀਂ ਜਾ ਸਕਦਾ। ਬਾਕੀ ਜੋ ਬਲਵੰਤ ਨੇ ਆਪਣਾ ਜਨਮ ਸ਼ਹਿਣਾ ਵਿਚ ਹੋਇਆ ਲਿਖਿਆ ਹੈ ਮੈਨੂੰ ਲਗਦਾ ਹੈ ਉਸਨੂੰ ਤਪਾ ਮੰਡੀ ਨਾਮ ਪਸੰਦ ਨਹੀਂ ਹੋਏਗਾ। ਜੋ ਉਸਨੇ ਆਪਣਾ ਜਨਮ ਸਥਾਨ ਸ਼ਹਿਣਾ ਲਿਖ ਦਿੱਤਾ। ਮੈਨੂੰ ਬਾਹਰ ਰਹਿੰਦੇ ਇਕ ਸੱਜਣ ਦਾ ਹਵਾਲਾ ਯਾਦ ਆ ਗਿਆ। ਉਸਨੂੰ ਆਪਣੇ ਪਿਤਾ ਦਾ ਨਾਮ ਮੀਹਾਂ ਸਿੰਘ ਪਸੰਦ ਨਹੀਂ ਸੀ। ਉਸਨੇ ਮੀਹਾਂ ਸਿੰਘ ਦੀ ਥਾਂ ਪਿਤਾ ਦਾ ਨਾਮ ਮਹਾਂ ਸਿੰਘ ਲਿਖਾ ਦਿੱਤਾ।

ਗਾਰਗੀ ਨੇ ਬਠਿੰਡਾ ਹਾਈ ਸਕੂਲ ਤੋਂ ਦਸਵੀ ਪਾਸ ਕਰਨ ਤੋਂ ਬਾਦ ਅਗਲੀ ਪੜ੍ਹਾਈ ਲਈ ਮਹਿੰਦਰਾ ਕਾਲਜ ਪਟਿਆਲੇ ਵਿਚ ਦਾਖਲਾ ਲਿਆ। ਪਰ ਦੋ ਸਾਲ ਬਾਦ ਉਹ ਐਫ.ਸੀ. ਕਾਲਜ ਲਾਹੌਰ ਚਲੇ ਗਿਆ। ਜਿੱਥੋਂ ਉਸਨੇ ਬੀ.ਏ. ਤੇ ਐਮ. ਏ. ਪੁਲੀਟੀਕਲ ਸਾਇੰਸ ਵਿਚ ਕੀਤੀ। ਫਿਰ ਗਾਰਗੀ ਨੇ ਉੱਨੀ ਸੌ ਇਕਤਾਲੀ ਵਿਚ ਡੀ.ਏ.ਵੀ. ਕਾਲਜ ਲਾਹੌਰ ਤੋਂ ਐਮ. ਏ. ਅੰਗਰੇਜ਼ੀ ਪਾਸ ਕਰਕੇ, ਮਨੋਵਿਗਿਆਨ 'ਚ ਦਾਖਲਾ ਲੈ ਲਿਆ। ਏਥੇ ਪੜ੍ਹਦਿਆਂ ਹੀ ਗਾਰਗੀ ਨੇ ਉਰਦੂ ਅਤੇ ਅੰਗਰੇਜ਼ੀ ਵਿਚ ਲਿਖਣਾ ਸ਼ੁਰੂ ਕੀਤਾ।

ਜਦੋਂ ਗਾਰਗੀ ਦੀ ਮੁਲਾਕਾਤ ਲਾਹੌਰ ਵਿਚ ਰਾਬਿੰਦਰ ਨਾਥ ਟੈਗੋਰ ਨਾਲ ਹੋਈ, ਤਾਂ ਟੈਗੋਰ ਨੇ ਗਾਰਗੀ ਨੂੰ ਆਪਣੀ ਬੋਲੀ (ਪੰਜਾਬੀ) ਵਿਚ ਲਿਖਣ ਲਈ ਪ੍ਰੇਰਿਆ। ਗਾਰਗੀ ਉੱਤੇ, ਟੈਗੋਰ ਦੇ ਕਹਿਣ ਦਾ ਬਹੁਤ ਪ੍ਰਭਾਵ ਪਿਆ। ਉਸਨੇ ਪੰਜਾਬੀ ਲਿਖਣੀ ਤੇ ਪੜ੍ਹਨੀ ਸਿੱਖੀ, ਫਿਰ ਉਹ ਪੰਜਾਬੀ ਵਿਚ ਹੀ ਲਿਖਣ ਲੱਗਾ। ਸ੍ਰੀ ਮੁਲਖ ਰਾਜ ਅਨੰਦ ਨੇ ਇਕ ਥਾਂ ਲਿਖਿਆ ਹੈ ਕਿ "ਬਲਵੰਤ ਗਾਰਗੀ ਟੈਗੋਰ ਨੂੰ ਮਿਲਣ ਉਪਰੰਤ ਨਿੱਤ ਬੋਲਚਾਲ ਦੀ ਬੋਲੀ ਨੂੰ ਅਪਣਾਉਣ ਅਤੇ ਉਸਦੇ ਪ੍ਰਗਟਾਓ ਦੇ ਮਾਧਿਅਮ ਦੀ ਚੋਣ ਨੂੰ ਹੋਰ ਵੀ ਮਹੱਤਤਾ ਦੇਣ ਲੱਗ ਪਿਆ ਹੈ। ਉਸਨੇ ਪੰਜਾਬੀ ਨੂੰ ਜੀਅ ਜਾਨ ਨਾਲ ਸਿੱਖਣ ਅਤੇ ਸਮਝਣ ਦਾ ਹੌਂਸਲਾ ਕਰ ਲਿਆ ਹੈ।"

ਗਾਰਗੀ ਦੀ ਪੰਜਾਬੀ ਵਿਚ ਪਹਿਲੀ ਕਹਾਣੀ "ਹਜ਼ਾਮਤ"

1940 ਵਿਚ ਪ੍ਰੀਤ ਲੜੀ ਵਿਚ ਛਪੀ। ਫਿਰ ਹੌਲੀ ਹੌਲੀ ਗਾਰਗੀ ਦੀ ਪੰਜਾਬੀ ਲੇਖਕ ਵਜੋਂ ਨਿਵੇਕਲੀ ਥਾਂ ਬਣ ਗਈ। ਉਸਦਾ ਨਾਟਕ "ਸੋਹਣੀ ਮਹੀਵਾਲ" ਰੂਸ ਵਿਚ ਕਈ ਥਾਵਾਂ 'ਤੇ ਸਫ਼ਲਤਾ ਪੂਰਵਕ ਖੇਡਿਆ ਗਿਆ। ਜਿਸ ਨਾਲ ਗਾਰਗੀ ਨੂੰ ਬਹੁਤ ਪ੍ਰਸਿੱਧੀ ਤੇ ਮਾਣ ਮਿਲਿਆ। ਫਿਰ ਉਸਦੀਆਂ ਕਈ ਪੰਜਾਬੀ ਰਚਨਾਵਾਂ ਦੇ ਵਿਦੇਸ਼ੀ ਬੋਲੀਆਂ ਵਿਚ ਅਨੁਵਾਦ ਹੋਏ। ਗਾਰਗੀ ਲਈ ਇਹ ਬਹੁਤ ਮਾਣ ਵਾਲੀ ਗੱਲ ਸੀ। ਇਨ੍ਹਾਂ ਤੋਂ ਵੱਡੀ ਮਾਣ ਵਾਲੀ ਗੱਲ ਇਹ ਸੀ ਕਿ 1996 ਵਿਚ ਗਾਰਗੀ ਨੂੰ ਅਮਰੀਕਾ ਵਿਚ ਨਾਟਕ ਦਾ ਪ੍ਰੋਫੈਸਰ ਨਿਯੁਕਤ ਕੀਤਾ ਗਿਆ। ਫਿਰ 1968 ਤੋਂ 1976 ਤੱਕ ਗਾਰਗੀ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਿਚ ਭਾਰਤੀ ਥੀਏਟਰ ਵਿਭਾਗ ਦਾ ਪ੍ਰੋਫੈਸਰ ਅਤੇ ਮੁਖੀ ਰਿਹਾ।

ਗਾਰਗੀ ਦਾ ਇਹ ਮੰਨਣਾ ਸੀ " ਮੈਂ ਰੰਗਮੰਚ ਤੋਂ ਬਿਨਾ ਨਾਟਕ ਲਿਖਣ ਨਿਰੂਪਣ (ਇਰਾਦਾ) ਹੀ ਨਹੀਂ ਕਰ ਸਕਦਾ। ਰਿਹਰਸਲ ਦੀ ਭੱਠੀ ਵਿਚ ਹੀ ਨਾਟਕ ਦਾ ਹਰ ਖੋਟ ਸੋਧਿਆ ਜਾਂਦਾ ਹੈ। ਫਿਰ ਸਟੇਜ ਦੀ ਕਸੌਟੀ ਉੱਤੇ ਇਸਦੀ ਪਰਖ ਹੁੰਦੀ ਹੈ।" ਗਾਰਗੀ ਆਪਣੇ ਨਾਟਕਾਂ ਦੇ ਪਲਾਟ ਸਾਧਾਰਣ ਜੀਵਨ ਵਿਚੋਂ ਹੀ ਲੱਭਦਾ ਸੀ। ਇਕ ਥਾਂ ਉਸਨੇ ਆਪਣੀ ਸੋਚ ਵਾਰੇ ਲਿਖਿਆ ਹੈ "ਨਿੱਕੀਆਂ ਨਿੱਕੀਆਂ ਘਟਨਾਵਾਂ, ਗੱਲਾਂ ਅਤੇ ਪਾਤਰ ਜਿਹੜੇ ਦੂਜੇ ਲੇਖਕਾਂ ਦੀਆਂ ਉੱਚੀਆਂ ਨਜ਼ਰਾਂ ਹੋਣ ਕਰਕੇ, ਹੇਠੋਂ ਦੀ ਲੰਘ ਜਾਂਦੇ ਹਨ, ਮੇਰੀ ਨਿੱਕੀ ਜਿਹੀ ਨਜ਼ਰ ਤੋਂ ਬਿਨ ਡਿੱਠੇ ਨਹੀਂ ਗੁਜ਼ਰ ਸਕਦੇ।"

ਗਾਰਗੀ ਦਿੱਲੀ ਕਨਾਟ ਪਲੇਸ ਦੇ ਜਿਸ ਘਰ ਵਿਚ ਰਹਿੰਦਾ ਸੀ, ਸੀ ਤਾਂ ਉਹ ਕਿਰਾਏ ਦਾ ਹੀ ਛੋਟਾ ਜਿਹਾ, ਪਰ ਉਹ ਸੀ ਪੂਰਾ। ਉਸ ਘਰ ਵਿਚ ਅਦਾ ਅਤੇ ਸਲੀਕਾ ਸੀ। ਉਸ ਘਰ ਦੀ ਇਕ ਕੰਧ ਨਾਲ ਲੱਗੇ ਬੋੜ੍ਹ ਵਰਗੇ ਸੰਘਣੀ ਛਾਂ ਵਾਲੇ "ਜਾਰਕੰਡਾ" ਦੇ ਦਰਖਤ ਤੋਂ ਕਾਸ਼ਨੀ ਰੰਗ ਦੇ ਫੁੱਲ ਝੜ ਝੜਕੇ ਵਿਹੜੇ ਵਿਚ ਡਿਗਦੇ ਰਹਿੰਦੇ ਸਨ। ਜਿਨ੍ਹਾਂ ਨਾਲ ਇਕ ਅਲੱਗ ਕਿਸਮ ਦੀ ਖ਼ੂਬਸੂਰਤੀ ਪੈਦਾ ਹੋ ਜਾਂਦੀ ਸੀ। ਇਸ ਕਰਕੇ ਉਸ ਘਰ ਦਾ ਨਾਮ "ਕਾਸ਼ਨੀ ਵਿਹੜਾ" ਕਰਕੇ ਮਸ਼ਹੂਰ ਹੋਗਿਆ। ਇਸ ਘਰ ਵਿਚ ਖ਼ੂਬ ਰੌਣਕਾਂ ਲੱਗਦੀਆਂ। ਹਰ ਕੋਈ ਸ਼ੀਸ਼ੇ ਦੀ ਵਲੈਤੀ ਕੇਤਲੀ ਵਿਚ ਬਣੀ ਚਾਹ ਦਾ ਆਨੰਦ ਲੈਂਦਾ। ਮੋਹਨ ਸਿੰਘ, ਅਮ੍ਰਿਤਾ ਪ੍ਰੀਤਮ, ਸੇਖੋਂ, ਸੁਰਿੰਦਰ ਕੌਰ, ਦੁੱਗਲ, ਬੇਦੀ, ਗਿਆਨੀ ਜ਼ੈਲ ਸਿੰਘ ਵਰਗੇ ਬਹੁਤ ਸੱਜਣ ਇਸ ਘਰ ਦੀ ਬੈਠਕ ਵਿਚ ਜੁੱਤੀ ਲਾਹਕੇ ਬੈਠਣ ਵਿਚ ਖ਼ੁਸ਼ੀ ਮਹਿਸੂਸ ਕਰਦੇ ਸਨ। ਯਾਰ ਦੋਸਤ ਸਾਰੇ ਉਸ ਘਰ ਨੂੰ ਆਪਣਾ ਹੀ ਘਰ ਸਮਝਦੇ ਸਨ। ਗਾਰਗੀ ਬੇਸ਼ੱਕ ਮੁਲਕੋਂ ਬਾਹਰ ਵੀ ਗਿਆ ਹੁੰਦਾ, ਤਾਂ ਵੀ ਉਸ ਘਰ ਵਿਚ ਰੌਣਕਾਂ ਦਾ ਪਹਿਰਾ ਹੁੰਦਾ। ਕਿਉਂਕਿ ਛੜੇ ਗਾਰਗੀ ਦਾ ਉਹ ਘਰ ਯਾਰਾਂ ਦੋਸਤਾਂ ਲਈ ਹਰ ਸਮੇਂ ਖੁੱਲਾ ਹੁੰਦਾ ਸੀ।

ਫਿਰ ਏਸੇ ਘਰ ਵਿਚ "ਜੀਨੀ" ਦੀ ਡੋਲੀ ਆਈ ਤੇ ਏਸੇ ਘਰ ਵਿਚ ਹੀ ਮਨੂੰ ਤੇ ਜੰਨਤ ਪੈਦਾ ਹੋਏ।

ਗਾਰਗੀ ਨੇ ਇਸ਼ਕਪੇਚੇ ਤਾਂ ਬਹੁਤ ਪਾਏ ਪਰ ਘਰ ਵਸਾਉਣ ਲਈ ਜੀਨੀ ਨਾਲ ਹੀ ਉਸਦਾ ਦਿਲ ਮਿਲਿਆ। ਜੀਨੀ ਨਾਲ ਉਸਦੀ ਮੁਲਾਕਾਤ ਅਮਰੀਕਾ ਵਿਚ ਉਸ ਸਮੇਂ ਹੋਈ ਜਦੋਂ ਉਹ ਉੱਥੇ ਭਾਰਤੀ ਨਾਟਕ ਵਾਰੇ ਪੜ੍ਹਾ ਰਿਹਾ ਸੀ। ਜੀਨੀ ਉੱਥੇ ਖੋਜ ਅਲੇਖਾਂ ਦੀ ਅੰਗਰੇਜ਼ੀ ਦੀ ਸੁਧਾਈ ਕਰਦੀ ਸੀ। ਜੀਨੀ ਸੋਹਣੀ ਸੀ ਤੇ ਗਾਰਗੀ ਸਬਰ ਸੰਤੋਖ ਵਾਲਾ ਆਸ਼ਕ। ਦੋਹਾਂ ਦਾ ਕਰੂਰਾ ਰਲ ਗਿਆ ਤੇ ਫਿਰ ਪਿਆਰ ਵਾਲੀ ਗੱਡੀ ਚੜ੍ਹਕੇ ਸ਼ਾਦੀ ਵਾਲੇ ਮੁਕਾਮ 'ਤੇ ਪਹੁੰਚ ਗਏ। ਵਿਆਹੁਤਾ ਜੀਵਨ ਵਿਚ ਪਿਆਂ ਅਜੇ ਉਨ੍ਹਾਂ ਨੂੰ ਅੱਠ ਕੁ ਸਾਲ ਹੀ ਹੋਏ ਸਨ, ਕਿ ਕਾਰਗੀ ਦੀ "ਨੰਗੀ ਧੁੱਪ" ਨੇ ਪਿਆਰ ਨਾਲ ਬਣੇ ਰਿਸ਼ਤੇ ਵਿਚ ਤ੍ਰੇੜ ਪਾ ਦਿੱਤੀ। ਇਹ ਗੱਲ ਉਨ੍ਹਾਂ ਦੇ ਨਜ਼ਦੀਕੀ ਕਹਿੰਦੇ ਹਨ। ਫਿਰ ਜੀਨੀ ਬੱਚਿਆਂ ਨੂੰ ਲੈਕੇ ਅਮਰੀਕਾ ਚਲੇ ਗਈ। ਲੋਕ ਗੱਲਾਂ ਕਰਨ ਲੱਗੇ ਕਿ ਇਸ ਤ੍ਰੇੜ ਨੂੰ ਗਹਿਰੀ ਕਰਨ ਵਿਚ ਕਿਸੇ ਚੌਹਾਨ ਨਾਮ ਦੇ ਬੰਦੇ ਨੇ ਅਹਿਮ ਭੂਮਿਕਾ ਨਿਭਾਈ ਸੀ। ਜਦੋਂ ਸਾਰੀ ਗੱਲ ਗਾਰਗੀ ਅਤੇ ਜੀਨੀ ਦੀ ਸਮਝ ਵਿਚ ਪਈ ਤਦੋਂ ਤੱਕ ਬਹੁਤ ਦੇਰ ਹੋ ਚੁੱਕੀ ਸੀ।

ਪੰਜਾਬੀ ਰੰਗਮੰਚ ਨੂੰ ਲੋਕਾਂ ਦੇ ਦਿਲਾਂ ਵਿਚ ਬਿਠਾਉਣ ਲਈ ਗਾਰਗੀ ਨੇ ਦਿਲੋਜਾਨ ਨਾਲ ਕੰਮ ਕੀਤਾ। ਉਸਨੇ ਆਪਣਾ ਸਾਰਾ ਜੀਵਨ ਨਾਟਕ ਦੀ ਵਿਹਤਰੀ ਲਈ ਲਾ ਦਿੱਤਾ।

ਗਾਰਗੀ ਨੇ ਸਿਰਫ ਨਾਟਕ ਹੀ ਨਹੀਂ ਲਿਖੇ। ਉਸ ਨੇ ਸਫ਼ਰਨਾਮਾ, ਕਹਾਣੀ, ਨਾਵਲ ਅਤੇ ਰੇਖਾ ਚਿੱਤਰ ਵੀ ਲਿਖੇ। ਪਰ ਉਸਨੇ ਕਵਿਤਾ ਨਹੀਂ ਲਿਖੀ। ਕਵਿਤਾ ਨਾਲ ਉਸਨੂੰ ਪਿਆਰ ਨਹੀਂ ਸੀ। ਉਸ ਦੀਆਂ ਸਾਰੀਆਂ ਹੀ ਰਚਨਾਵਾਂ ਸਲਾਹੀਆਂ ਗਈਆਂ। ਉਸਦੀ ਪ੍ਰਸਿੱਧ ਰਚਨਾ "ਰੰਗ ਮੰਚ" ਨੂੰ 1962 ਵਿਚ ਸਾਹਿਤ ਅਕੈਡਮੀ ਦਾ ਪੁਰਸਕਾਰ ਮਿਲਿਆ। "ਲੋਕ ਰੰਗ ਮੰਚ" ਨੂੰ 1967 ਵਿਚ " ਸਪੇਸ਼ਲ ਅਚੀਵਮੈਂਟ ਐਵਾਰਡ" ਦਿੱਤਾ ਗਿਆ। ਭਾਰਤ ਸਰਕਾਰ ਵਲੋਂ 1972 ਵਿਚ ਗਾਰਗੀ ਨੂੰ "ਪਦਮ ਸ੍ਰੀ" ਐਵਾਰਡ ਨਾਲ ਸਨਮਾਨਤ ਕੀਤਾ ਗਿਆ। ਸਮੇਂ ਸਮੇਂ

ਉਸਨੂੰ ਹੋਰ ਵੀ ਸਨਮਾਨ ਮਿਲਦੇ ਰਹੇ।

ਗਾਰਗੀ ਨੇ ਅੰਗਰੇਜ਼ੀ ਵਿਚ ਵੀ ਦੋ ਨਾਵਲ ਲਿਖੇ। ਇਕ ਦਾ ਨਾਮ ਹੈ "ਨੇਕਡ ਟ੍ਰਾਈਐਂਗਲ" ਜਿਸ ਵਿਚ ਉਸਨੇ ਆਪਣੀ ਪਤਨੀ ਜੀਨੀ ਦੀ ਜ਼ਿੰਦਗੀ ਵਾਰੇ ਲਿਖਿਆ ਹੈ। ਦੂਜਾ ਹੈ "ਮੂਨ ਲਾਈਟ"। ਗਾਰਗੀ ਨੇ ਸਿਰਫ ਲਿਖਿਆ ਹੀ ਨਹੀਂ ਸੀ ਉਸਨੇ ਫ਼ਿਲਮ ਡਾਇਰੈਕਸ਼ਨ ਦਾ ਕੰਮ ਵੀ ਕੀਤਾ ਸੀ। ਉਸਦੀ ਬਣਾਈ ਡਾਕੂਮੈਂਟਰੀ ਫ਼ਿਲਮ "ਯਾਤਰਾ" ਲਈ ਉਸਨੂੰ 1976 ਦਾ "ਅੰਤਰ ਰਾਸ਼ਟਰੀ ਫ਼ਿਲਮ ਫੈਸਟੀਵਲ" ਦਾ ਪੁਰਸਕਾਰ ਵੀ ਮਿਲਿਆ ਸੀ।

ਜੀਨੀ ਦੇ ਜਾਣ ਪਿੱਛੋਂ ਗਾਰਗੀ ਇਕੱਲਾ ਰਹਿ ਗਿਆ। ਇੱਕਲ ਨੇ ਉਸਨੂੰ ਪਰੇਸ਼ਾਨੀ ਵਿਚ ਪਾਕੇ ਬਿਮਾਰ ਕਰ ਦਿੱਤਾ। ਵੈਸੇ ਤਾਂ ਇਕੱਲਤਾ ਆਪਣੇ ਆਪ ਵਿਚ ਹੀ ਵੱਡੀ ਬਿਮਾਰੀ ਹੈ। ਇਕ ਦਿਨ ਉਸਨੇ ਸਾਰੀਆਂ ਕਿਤਾਬਾਂ ਰੈਕਾਂ ਵਿਚੋਂ ਕੱਢਕੇ ਢੇਰ ਲਾ ਲਿਆ। ਫਿਰ ਉਸਨੇ ਕੁਝ ਕਿਤਾਬਾ ਇਕ ਪਾਸੇ ਕੀਤੀਆਂ। ਉਨ੍ਹਾਂ ਵਿਚ ਲੋਹਾ ਕੁੱਟ, ਕੇਸਰੋ, ਅਭਿਸਾਰਕਾ, ਸੌਂਕਣ, ਕਣਕ ਦੀ ਬੱਲੀ, ਸੁਲਤਾਨ ਰਜ਼ੀਆ, ਗਗਨ ਮੈਂ ਥਾਲ, ਬਲਦੇ ਟਿੱਬੇ, ਮਿਰਜ਼ਾ ਸਾਹਿਬਾਂ, ਧੂਣੀ ਦੀ ਅੱਗ, ਕੱਕਾ ਰੇਤਾ, ਕੱਢਕੇ ਇਕ ਪਾਸੇ ਰੱਖੀਆਂ ਤੇ ਆਪਣੇ ਨੌਕਰ ਕੇਸ਼ਵ ਨੂੰ ਕਿਹਾ, "ਐਹ ਅੱਠ ਨੌ ਕਿਤਾਬਾਂ ਅਲਮਾਰੀ ਵਿਚ ਰੱਖਦੇ ਤੇ ਆਹ ਢੇਰ ਓਧਰ (ਬਾਹਰ ਨੂੰ ਇਸ਼ਾਰਾ ਕਰਕੇ) ਰੱਖ ਆ। ਬਿਮਾਰੀ ਤੇ ਕਮਜ਼ੋਰੀ ਨੇ ਉਸਨੂੰ ਨਿਢਾਲ ਕਰ ਦਿਤਾ ਸੀ। ਹਰਵੇਲੇ ਕੰਮ ਵਿਚ ਰੁੱਝਿਆ ਰਹਿਣਵਾਲਾ ਬੰਦਾ, ਇਕਲਤਾ ਨੇ ਨਿਰਾਸ਼ਾ ਨਾਲ ਭਰ ਦਿਤਾ। ਭਾਵੇਂ ਉਹ ਸਾਰੀ ਉਮਰ ਇਕੱਲਾ ਹੀ ਰਿਹਾ ਸੀ, ਪਰ ਉਦੋਂ ਜਵਾਨੀ ਦਾ ਜੋਸ਼ ਅਤੇ ਦੋਸਤਾਂ ਦੀ ਭੀੜ ਬਹੁਤ ਸੀ। ਹੁਣ ਕੋਈ ਦੋਸਤ ਉਸਨੂੰ ਮਿਲਣ ਨਹੀਂ ਸੀ ਆਉਂਦਾ। ਆਖਰ ਉਹ ਆਪਣੇ ਮੁੰਡੇ ਮਨੂੰ ਕੋਲ ਬੰਬਈ ਚਲੇ ਗਿਆ, ਜੋ ਮਾਂ ਨੂੰ ਛੱਡਕੇ ਬੰਬਈ ਆਕੇ ਫ਼ਿਲਮ ਲਾਈਨ ਵਿਚ ਕੰਮ ਕਰਨ ਲੱਗ ਪਿਆ ਸੀ।

ਆਖਰ 22 ਅਪਰੈਲ 2003 ਨੂੰ ਗਾਰਗੀ ਨੇ ਮੈਨੂੰ ਕੋਲ ਹੀ ਆਖ਼ਰੀ ਸਾਹ ਲਏ। ਗਾਰਗੀ ਦੀ ਇੱਛਾ ਅਨੁਸਾਰ ਉਸਦਾ ਦਿੱਲੀ ਲੋਧੀ ਰੋਡ ਸ਼ਮਸ਼ਾਨਘਾਟ ਵਿਚ ਦੋਸਤਾਂ ਮਿੱਤਰਾਂ ਦੀ ਹਾਜ਼ਰੀ ਵਿਚ ਅੰਤਿਮ ਸੰਸਕਾਰ ਕੀਤਾ ਗਿਆ।

ਹਵਾਲੇ: ਇਹ ਅਜਬ ਬੰਦੇ, ਮੇਰੀ ਸਹੁੰ, ਨਿੰਮ ਦੇ ਪੱਤੇ, ਨਜ਼ਰੀਆ 52

ਫੋਨ ਨੰ.- 98762-08542

## ਸਭ ਕੁਛ ਉਸਦੇ ਹੱਥ

ਇਹ ਸਭ ਉਸਦੇ ਰੰਗ,
ਸਾਧ-ਜਨਾਂ ਦਾ ਸੰਗ,
ਮਿਲੇ ਜਦ ਉਸ ਭਾਵੇ ਤਾਂ।

ਗਿਆਨ-ਧਿਆਣ ਸਭ ਕਰਕੇ,
ਅਪਣੇ ਬਲ-ਬੂਤੇ ਤੇ,
ਬੰਦਾ ਹਰਗਿਜ਼ ਪਾਵੇ ਨਾਂ।

ਸੋਚ-ਸਮਝ, ਸਿਆਣਪ ਦੀ ਇਕ ਹੱਦ ਹੁੰਦੀ ਹੈ,
ਤਾਂਘ ਮਿਲਨ ਦੀ ਉਸਨੂੰ ਅੰਦਰ ਜਦ ਹੁੰਦੀ ਹੈ।
ਪ੍ਰਭੂ-ਮਿਲਨ ਦੀ ਉਹੀ ਸ਼ੁਰੂਆਤ ਹੈ।

ਹਰਗਿਜ਼ ਇਹ ਮੰਜ਼ਿਲ ਨਾਹੀਂ,
ਪਹਿਲਾ ਕਦਮ ਹੈ ਉਸ ਤਾਹੀਂ,

ਸਫ਼ਰ ਦਾ ਬੱਸ ਆਗਾਜ਼ ਹੈ।
ਪ੍ਰਭੂ-ਮਿਲਨ ਦੀ ਏਹੀ ਸ਼ੁਰੂਆਤ ਹੈ।

ਅਪਣਾ ਆਪ ਵਿਸਾਰ,
ਛੱਡ ਪਿੱਛੇ ਸਭ ਸੰਸਾਰ,

ਸੁਰਤ ਉਸ ਵਿਚ ਜੇ ਲੱਗ ਗਈ।
ਸਭ ਕੁਛ ਉਸਦੇ ਹੱਥ,
ਜੋ ਹੈ ਸਮਰੱਥ,
ਨਹੀਂ ਫਿਰ ਲੋੜ ਇਸ ਜੱਗ ਦੀ।

ਜੇ-ਸੁਰਤ ਉਸ ਵਿਚ ਲੱਗ ਗਈ।
ਤਾਂ- ਫਿਰ ਲੋੜ ਨਾ ਇਸ ਜੱਗ ਦੀ॥

*—ਅੰਮ੍ਰਿਤਪਾਲ ਸਿੰਘ ਭੱਲਾ*

# ਹਿੰਦ ਦੀ ਚਾਦਰ
# ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਜੀ

-ਰਮੇਸ਼ ਬੱਗਾ ਚੋਹਲਾ



ਬਲੀਦਾਨ ਦੀ ਭਾਵਨਾ ਬਹੁਤ ਹੀ ਉੱਚੀ ਅਤੇ ਸੁੱਚੀ ਭਾਵਨਾ ਹੁੰਦੀ ਹੈ। ਇਹ ਭਾਵਨਾ ਵਿਰਲਿਆਂ- ਟਾਂਵਿਆਂ ਮਨੁੱਖਾਂ ਵਿਚ ਹੀ ਉਪਜਦੀ ਹੈ ਪਰ ਜਿਨ੍ਹਾਂ ਮਨੁੱਖਾਂ ਵਿਚ ਉਪਜ ਪੈਂਦੀ ਹੈ ਉਹ ਸਦੀਵੀ ਤੌਰ 'ਤੇ ਅਮਰ ਹੋ ਜਾਂਦੇ ਹਨ। ਇਸ ਅਮਰਤਾ ਦੀ ਪਦਵੀ ਤੱਕ ਪਹੁੰਚ ਕਰਨ ਲਈ ਉਨ੍ਹਾਂ ਮਰਜੀਵੜਿਆਂ ਨੂੰ 'ਸੀਸ ਤਲੀ' ਤੇ ਧਰ ਕੇ ਸ਼ਹਾਦਤਾਂ ਦੇ ਜਾਮ ਵੀ ਪੀਣੇ ਪੈਂਦੇ ਹਨ। ਵਕਤ ਦੀਆਂ ਹਕੂਮਤਾਂ ਇਨ੍ਹਾਂ ਸਿਰਲੱਥ ਸੂਰਮਿਆਂ ਨੂੰ ਬੇਸ਼ੱਕ ਲਾਲਚ ਜਾਂ ਡਰਾਵੇ ਦੇਈ ਜਾਣ ਪਰ ਧਾਰਮਿਕ ਆਜ਼ਾਦੀ ਅਤੇ ਮਨੁੱਖੀ ਅਧਿਕਾਰਾਂ ਦੀ ਹਾਮੀ ਭਰਨ ਵਾਲੇ ਇਹ ਮਹਾਂਪੁਰਖ ਕਿਸੇ ਵੀ ਕਿਸਮ ਦੀ ਕੁਰਬਾਨੀ ਕਰਨ ਲੱਗਿਆਂ ਕੰਨੀ ਨਹੀਂ ਕਤਰਾਉਂਦੇ। ਇਸੇ ਤਰ੍ਹਾਂ ਦੀ ਹੀ ਕੁਰਬਾਨੀ ਦੇ ਪਾਤਰ ਹਨ ਨੌਵੇਂ ਪਤਸ਼ਾਹ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ।

ਗੁਰਮਤਿ ਦੇ ਜ਼ਾਵੀਏ ਤੋਂ ਸੂਰਮੇ ਦੋ ਕਿਸਮ ਦੇ ਹੁੰਦੇ ਹਨ। ਇਕ ਸੂਰਮਾ ਉਹ ਹੁੰਦਾ ਹੈ ਜਿਸ ਨੇ ਵਾਹਿਗੁਰੂ ਦੀ ਕਿਰਪਾ ਨਾਲ ਆਪਣੀ ਮੈਂ (ਹਉਮੇ) ਨੂੰ ਮਾਰ ਲਿਆ ਹੁੰਦਾ ਹੈ। ਦੂਸਰਾ ਸੂਰਮਾ ਉਹ ਹੁੰਦਾ ਹੈ ਜੋ ਨਿਮਾਣਿਆਂ ਦਾ ਮਾਣ ਅਤੇ ਨਿਤਾਣਿਆਂ ਦਾ ਤਾਣ ਬਣਨ ਲਈ ਆਪਣੀ ਆਵਾਜ਼ ਨੂੰ ਬੁਲੰਦ ਕਰਦਾ ਹੈ। ਮਜ਼ਲੂਮਾਂ ਦੀ ਖ਼ਾਤਿਰ ਉਸ ਵਲੋਂ ਉਠਾਈ ਗਈ ਆਵਾਜ਼ ਜਦੋਂ ਸਮੇਂ ਦੀਆਂ ਸਰਕਾਰਾਂ ਦੇ ਕੰਨਾਂ ਤੱਕ ਪਹੁੰਚਦੀ ਹੈ ਤਾਂ ਉਨ੍ਹਾਂ ਜ਼ਾਲਮ ਸਰਕਾਰਾਂ ਅਤੇ ਉਨ੍ਹਾਂ ਦੇ ਝੋਲੀ-ਚੁੱਕਾਂ ਵਲੋਂ ਉਸ ਹੱਕ-ਸੱਚ ਦੀ ਆਵਾਜ਼ ਨੂੰ ਦਬਾਉਣ ਦੀਆਂ ਕਈ ਕੋਸ਼ੀਆਂ ਅਤੇ ਗ਼ੈਰ-ਮਨੁੱਖੀ ਚਾਲਾਂ ਵੀ ਚਲੀਆਂ ਜਾਂਦੀਆਂ ਹਨ। ਸਤਾਧਾਰੀ ਧਿਰ ਭਾਵੇਂ ਵਕਤੀ ਤੌਰ ਤੇ ਇਨ੍ਹਾਂ ਚਾਲਾਂ ਵਿਚ ਕਾਮਯਾਬ ਵੀ ਹੋ ਜਾਵੇ ਪਰ ਜਿੱਤ ਹਮੇਸ਼ਾਂ ਸੱਚ ਅਤੇ ਇਸ 'ਤੇ ਪਹਿਰਾ ਦੇਣ ਵਾਲਿਆਂ ਦੀ ਹੀ ਹੁੰਦੀ ਹੈ। ਇਸ ਤਰ੍ਹਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਨੂੰ ਵੀ ਅਸੀਂ ਸਮੇਂ ਦੇ ਸੱਚ ਅਤੇ ਉਸ ਉਪਰ ਡੱਟ ਕੇ ਕੀਤੀ ਗਈ ਪਹਿਰੇਦਾਰੀ ਦੇ ਸੰਦਰਭ ਵਿਚ ਹੀ ਦੇਖ ਸਕਦੇ ਹਾਂ। ਇਸ ਤਰ੍ਹਾਂ ਦੀ ਪਹਿਰੇਦਾਰੀ ਕਰਨ ਲਈ ਆਪਣੀ ਜਾਨ ਤੱਕ ਵਾਰ ਦੇਣ ਵਲੇ ਮਹਾਂਬਲੀਆਂ ਬਾਬਤ ਭਗਤ ਕਬੀਰ ਜੀ ਰਾਗ ਮਾਰੂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ਨੰਬਰ 1105 ਰਾਹੀਂ ਇਸ ਤਰ੍ਹਾਂ ਬਿਆਨਦੇ ਹਨ:-

ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ॥
ਪੁਰਜਾ ਪੁਰਜਾ ਕਟਿ ਮਰੈ, ਕਬਹੂ ਨਾ ਛਾਡੇ ਖੇਤ॥

ਧਾਰਮਿਕ ਸੁਤੰਤਰਤਾ ਅਤੇ ਮਨੁੱਖੀ ਬਰਾਬਰੀ ਹਿੱਤ ਆਪਾ ਨਿਛਾਵਰ ਕਰਨ ਵਾਲੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਪ੍ਰਕਾਸ਼ ਪਹਿਲੀ ਅਪਰੈਲ 1621 ਈ. ਨੂੰ ਪਿਤਾ ਸ੍ਰੀ ਗੁਰੂ ਹਰਗੋਬਿੰਦ ਜੀ ਅਤੇ ਮਾਤਾ ਨਾਨਕੀ ਜੀ ਦੇ ਗ੍ਰਹਿ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਹੋਇਆ। ਆਪ ਆਪਣੇ ਪੰਜ ਭੈਣ-ਭਰਾਵਾਂ ਵਿਚੋ ਸਭ ਤੋਂ ਛੋਟੀ ਥਾਂ 'ਤੇ ਸਨ।

ਬਚਪਨ ਤੋਂ ਹੀ ਆਪ ਸਾਧੂ-ਸੁਭਾਅ, ਸੋਚਵਾਨ, ਦਲੇਰ, ਤਿਆਗੀ ਅਤੇ ਪਰਉਪਕਾਰੀ ਤਬੀਅਤ ਦੇ ਮਾਲਕ ਸਨ। ਗੁਰਮਤਿ ਦੇ ਗੁਰ ਹਾਸਲ ਕਰਨ ਦੇ ਨਾਲ-ਨਾਲ ਆਪ ਨੇ ਯੁੱਧ ਕਲਾ ਦੇ ਦਾਅ ਵੀ ਸਿੱਖ ਲਏ। ਗੁਰਮਤਿ ਦੇ ਗਿਆਤਾ ਹੋਣ ਦੇ ਨਾਲ ਹੀ ਆਪ ਜੰਗੀ ਪੈਤੜਤਿਆਂ ਤੋਂ ਵੀ ਪੂਰੀ ਤਰ੍ਹਾਂ ਜਾਣਕਾਰ ਹੋ ਗਏ। ਗੁਰੂ-ਪਿਤਾ ਵਲੋਂ ਬਖ਼ਸ਼ਿਆ ਸੰਤ ਤੇ ਸਿਪਾਹੀ ਦਾ ਸੰਕਲਪ (ਗੁਰੂ) ਤੇਗ ਬਹਾਦਰ ਜੀ ਦੀ ਸ਼ਖਸੀਅਤ ਵਿਚ ਪੂਰਨ ਰੂਪ ਵਿਚ ਉਜਾਗਰ ਹੋਣ ਲੱਗਾ। ਇਸ ਸੰਕਲਪ ਸਦਕਾ ਹੀ ਉਨ੍ਹਾਂ ਨੇ ਕਰਤਾਰਪੁਰ ਸਾਹਿਬ ਦੀ ਜੰਗ ਸਮੇਂ ਸੰਤ (ਤਿਆਗ ਮੱਲ) ਤੋਂ ਸਿਪਾਹੀ (ਤੇਗ ਬਹਾਦਰ) ਤੱਕ ਦਾ ਸਫ਼ਰ ਤਹਿ ਕੀਤਾ ਸੀ।

ਦੁਸ਼ਮਣਾਂ ਨਾਲ ਦੋ ਹੱਥ ਕਰਨ ਤੋਂ ਬਾਅਦ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਸੰਨ 1635 ਦੇ ਜੇਠ ਮਹੀਨੇ ਵਿਚ ਸ੍ਰੀ ਕੀਰਤਪੁਰ ਸਾਹਿਬ ਵਿਖੇ ਆ ਗਏ। ਨੌਵੇਂ ਪਾਤਸ਼ਾਹ ਸ੍ਰੀ (ਗੁਰੂ) ਤੇਗ ਬਹਾਦਰ ਵੀ ਉਨ੍ਹਾਂ ਦੀ ਸੰਗਤ ਵਿਚ ਸਨ। ਸ੍ਰੀ ਕੀਰਤਪੁਰ ਸਾਹਿਬ ਵਿਚ ਲਗਭੱਗ ਇਕ ਦਹਾਕੇ ਦਾ ਸਮਾਂ ਗੁਜਾਰਨ ਕਰਕੇ ਨੌਵੇਂ ਪਾਤਸ਼ਾਹ ਉਪਰ ਗੁਰ-ਮਰਯਾਦਾ ਦਾ ਪੂਰਾ ਪ੍ਰਭਾਵ ਪੈ ਚੁੱਕਾ ਸੀ। ਇਸ ਪ੍ਰਭਾਵ ਸਦਕਾ ਉਨ੍ਹਾਂ ਦਾ ਦਿਲ ਦਰਦਵੰਦਾਂ ਅਤੇ ਲੋੜਵੰਦਾਂ ਲਈ ਧੜਕਨ ਲੱਗ ਪੈਂਦਾਂ ਸੀ। ਗ਼ਰੀਬ-ਗੁਰਬੇ ਦੀ ਮਦਦ ਲਈ ਆਪ ਹਮੇਸ਼ਾ ਹੀ ਜਤਨਸ਼ੀਲ ਰਹਿੰਦੇ ਸਨ। ਉਨ੍ਹਾਂ ਦੀ ਇਸ ਜਤਨਸ਼ੀਲਤਾ ਨੂੰ ਦੇਖ ਕੇ ਜਿਥੇ ਗੁਰੂ ਪਿਤਾ ਜੀ ਪ੍ਰਸੰਨ-ਚਿੱਤ ਰਹਿੰਦੇ ਸਨ ਉਥੇ ਨਾਲ ਹੀ ਗੁਰੂ ਨਾਨਕ ਦੇ ਘਰ ਦੀ ਵਡੇਰੀ

ਜ਼ਿੰਮੇਵਾਰੀ (ਗੁਰਗੱਦੀ) ਨੂੰ ਸੰਭਾਲਣ ਦੇ ਯੋਗ ਵੀ ਸਮਝਦੇ ਸਨ।

ਸ੍ਰੀ ਗੁਰੂ ਹਰਗੋਬਿੰਦ ਜੀ ਨੇ 1644 ਈ. ਨੂੰ ਆਪਣੇ ਪਰਿਵਾਰ (ਮਾਤਾ ਨਾਨਕੀ ਜੀ ਅਤੇ ਸਾਹਿਬਜ਼ਾਦਾ ਤੇਗ ਬਹਾਦਰ ਜੀ) ਨੂੰ ਬਕਾਲੇ ਨਗਰ ਦੀ ਧਰਤੀ ਨੂੰ ਭਾਗ ਲਗਾਉਣ ਲਈ ਕਿਹਾ। ਗੁਰੂ ਪਿਤਾ ਦੇ ਹੁਕਮ ਨੂੰ ਪ੍ਰਵਾਨ ਕਰਦਿਆਂ ਸ੍ਰੀ (ਗੁਰੂ) ਤੇਗ ਬਹਾਦਰ ਜੀ ਆਪਣੀ ਮਾਤਾ ਅਤੇ ਪਤਨੀ (ਮਾਤਾ ਗੁਜਰੀ ਜੀ) ਸਮੇਤ ਬਕਾਲੇ ਆ ਗਏ। ਇਹ ਉਨ੍ਹਾਂ ਦਾ ਨਾਨਕਾ ਪਿੰਡ ਸੀ।

ਬਕਾਲੇ ਪਹੁੰਚਣ ਸਮੇਂ (ਗੁਰੂ) ਤੇਗ ਬਹਾਦਰ ਸਾਹਿਬ ਜੀ ਦੀ ਆਯੂ 20 ਕੁ ਸਾਲ ਦੇ ਕਰੀਬ ਸੀ। ਜੋਬਨ-ਕਾਲ ਹੋਣ ਦੇ ਬਾਵਜੂਦ ਵੀ ਆਪ ਸੰਸਾਰਿਕਤਾ ਨਾਲੋਂ ਅਧਿਆਤਮਿਕਤਾ ਵੱਲ ਵਧੇਰੇ ਰੁਚਿਤ ਸਨ। ਸੇਵਾ ਤੇ ਸਿਮਰਨ ਦੇ ਨਾਲ-ਨਾਲ ਉਹ ਆਪਣੀਆਂ ਪਰਿਵਾਰਕ ਜ਼ਿੰਮੇਵਾਰੀਆਂ ਵੀ ਪੂਰੀ ਤਨਦੇਹੀ ਨਾਲ ਨਿਭਾਉਂਦੇ ਸਨ। ਇਥੇ ਰਹਿੰਦਿਆਂ ਕਈ ਗੁਰਸਿੱਖ-ਸੱਜਣ ਉਨ੍ਹਾਂ ਨਾਲ ਮਿਲਾਪ ਲਈ ਵੀ ਆਇਆ ਕਰਦੇ ਸਨ। ਪ੍ਰਸ਼ਾਦੇ-ਪਾਣੀ ਦੀ ਸੇਵਾ ਤੋਂ ਬਾਅਦ ਗੁਰੂ ਕੀਆਂ ਅਕੱਥ ਕਹਾਣੀਆਂ ਛੋਹੀਆਂ ਜਾਂਦੀਆਂ ਸਨ।

ਇਕ ਵਾਰੀ ਇਕ ਗੁਰਮੁੱਖ ਪਿਆਰੇ ਨੇ (ਗੁਰੂ) ਤੇਗ ਬਹਾਦਰ ਜੀ ਤੋਂ ਪੁੱਛਿਆ ਕਿ, "ਰੱਬ ਦੇ ਪਿਆਰਿਆਂ/ ਭਗਤਾਂ ਨੂੰ ਕਸ਼ਟ ਕਿਉਂ ਆਉਂਦੇ ਹਨ?" ਤਾਂ ਸ੍ਰੀ (ਗੁਰੂ) ਤੇਗ ਬਹਾਦਰ ਸਾਹਿਬ ਦਾ ਜਵਾਬ ਸੀ ਕਿ "ਦੁਨੀਆਂ ਦੀ ਅਸਲੀਅਤ ਦੁੱਖਾਂ ਵਿਚ ਜਲਦੀ ਸਮਝ ਆ ਜਾਂਦੀ ਹੈ। ਸਾਨੂੰ ਦੁੱਖਾਂ ਨੂੰ ਉਸ ਦੀ ਦਾਤ ਹੀ ਸਮਝਣਾ ਚਾਹੀਦਾ ਹੈ।"

ਇਕ ਸੇਵਕ ਵਲੋਂ ਜਦੋਂ ਭਗਤੀ ਦੇ ਪੜਾਵਾਂ ਬਾਬਤ ਪੁੱਛਿਆ ਗਿਆ ਤਾਂ ਉਨ੍ਹਾਂ ਨੇ ਕਿਹਾ, "ਪਹਿਲਾ ਪੜਾਅ ਹੈ ਉਸ ਵਲੋਂ ਚਿੱਤ ਹਟਾਉਣਾ ਜੋ ਉਸ ਅਕਾਲ-ਪੁਰਖ ਵਲੋਂ ਚਿੱਤ ਹਟਾਏ। ਦੂਜਾ ਪੜਾਅ ਸਭ ਕੁੱਝ ਨੂੰ ਭੁੱਲ ਭੁਲਾਕੇ ਉਸ ਪਰਮ-ਪਿਤਾ ਨਾਲ ਪ੍ਰੇਮ ਕਰਨਾ ਹੈ। ਤੀਜਾ ਪੜਾਅ ਉੱਠਦਿਆਂ-ਬੈਠਦਿਆਂ ਉਸ ਵਹਿਗੁਰੂ ਦੀ ਯਾਦ ਨੂੰ ਆਪਣੇ ਹਿਰਦੇ ਦਾ ਸ਼ਿੰਗਾਰ ਬਣਾ ਕੇ ਰੱਖਣਾ ਹੁੰਦਾ ਹੈ।"

ਜਦੋਂ (ਗੁਰੂ) ਤੇਗ ਬਹਾਦਰ ਜੀ ਬਕਾਲਾ ਨਗਰ ਤੋਂ ਆਪਣੇ ਸਾਲੇ ਭਾਈ ਕ੍ਰਿਪਾਲ ਚੰਦ ਨੂੰ ਮਿਲਣ ਲਈ ਕੀਰਤਪੁਰ ਸਾਹਿਬ ਜਾਂਦੇ ਤਾਂ ਉਹ ਸਤਵੇਂ ਪਾਤਸ਼ਾਹ ਸ੍ਰੀ ਹਰਿ ਰਾਇ ਸਾਹਿਬ ਦੇ ਦਰਬਾਰ ਦੀ ਹਾਜ਼ਰੀ ਵੀ ਭਰਦੇ ਸਨ।

ਗੁਰੂ-ਘਰ ਪ੍ਰਤੀ ਸਮਰਪਣ ਦੀ ਭਾਵਨਾ ਨੂੰ ਦੇਖ ਕੇ ਸਤਵੇਂ ਪਾਤਸ਼ਾਹ ਨੇ (ਗੁਰੂ) ਤੇਗ ਬਹਾਦਰ ਸਾਹਿਬ (1656 ਈ. ਵਿਚ) ਮਾਲਵਾ, ਹਰਿਆਣਾ, ਉੱਤਰ ਪ੍ਰਦੇਸ਼ ਅਤੇ ਬਿਹਾਰ ਆਦਿ ਪੂਰਬੀ ਪ੍ਰਾਤਾਂ ਵਿਚ ਗੁਰਸਿੱਖੀ ਦੇ ਪ੍ਰਚਾਰ ਅਤੇ ਪ੍ਰਸਾਰ ਦੀ ਜ਼ਿੰਮੇਵਾਰੀ ਸੰਭਾਲ ਦਿੱਤੀ। ਇਸ ਜ਼ਿੰਮੇਵਾਰੀ ਨੂੰ ਨਿਭਾਉਣ ਲਈ ਉਨ੍ਹਾਂ ਨੇ ਆਪਣੇ ਪਰਿਵਾਰਕ ਮੈਂਬਰਾ ਅਤੇ ਗੁਰੂ-ਘਰ ਦੇ ਪ੍ਰੀਤਵਾਨਾਂ ਦਾ ਇਕ ਪ੍ਰਚਾਰਕ ਜਥਾ ਤਿਆਰ ਕਰ ਲਿਆ। ਇਸ ਜਥੇ ਨੇ ਦੂਰ-ਦੁਰਾਡੇ ਦੇ ਇਲਾਕਿਆਂ ਵਿਚ ਬਾਬੇਕਿਆਂ ਦੇ ਸਾਂਝੀਵਾਲਤਾ ਦੇ ਸੰਦੇਸ਼ ਨੂੰ ਬਹੁਤ ਹੀ ਲਗਨ ਤੇ ਮਿਹਨਤ ਨਾਲ ਪੁਜਦਿਆਂ ਕੀਤਾ।

ਅੱਠਵੇਂ ਨਾਨਕ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਆਪਣੇ ਜੋਤੀ-ਜੋਤ ਸਮਾਉਣ (30 ਮਾਰਚ 1664 ਈ.) ਤੋਂ ਇਕ ਦਿਨ ਪਹਿਲਾਂ ਗੁਰਤਾ-ਗੱਦੀ ਦੀ ਸੌਂਪਣਾਂ ਆਪਣੇ ਦਾਦਾ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ 'ਬਾਬਾ ਬਕਾਲੇ' ਦੇ ਸ਼ਬਦਾਂ ਨਾਲ ਕਰ ਗਏ ਸਨ। ਪਰ ਇਸ ਐਲਾਨ ਦਾ ਵੱਡੀ ਪੱਧਰ ਤੇ ਪ੍ਰਚਾਰ ਨਾ ਹੋਣ ਕਰਕੇ ਇਸ ਮੌਕੇ ਦਾ ਲਾਭ ਕਈ ਸੁਆਰਥੀ ਅਤੇ ਭੇਖਧਾਰੀ ਲੋਕਾਂ ਨੇ ਵੀ ਲੈਣਾ ਚਾਹਿਆ। ਉਹ ਬਾਬਾ ਬਕਾਲਾ ਸਾਹਿਬ ਵਿਖੇ ਆਪੋ-ਆਪਣੀਆਂ ਗੱਦੀਆਂ ਲਗਾ ਕੇ ਬੈਠ ਗਏ ਅਤੇ ਗੁਰੂ ਨਾਨਕ ਪਾਤਸ਼ਾਹ ਦੇ ਘਰ ਦੇ ਸੱਚੇ ਵਾਰਸ ਹੋਣ ਦਾ ਢਕਵੰਜ ਕਰਨ ਲੱਗ ਪਏ। ਇਨ੍ਹਾਂ ਢਕਵੰਜੀਆਂ ਵਿਚ ਧੀਰਮੱਲ ਜੋ ਕਿ ਗੁਰੂ ਹਰਿਕ੍ਰਿਸ਼ਨ ਜੀ ਦਾ ਚਾਚਾ ਲੱਗਦਾ ਸੀ, ਸਭ ਤੋਂ ਅੱਗੇ ਸੀ। ਇਸ ਤਰ੍ਹਾਂ ਇਨ੍ਹਾਂ ਨਕਲਧਾਰੀ ਗੁਰੂਆਂ ਦੀ ਤਦਾਦ 22 ਦੇ ਕਰੀਬ ਪਹੁੰਚ ਗਈ। ਸਿੱਖ ਸੰਗਤਾਂ ਲਈ ਇਹ ਸਮਾਂ ਜਿਥੇ ਇਕ ਇਮਤਿਹਾਨ ਦਾ ਸਮਾਂ ਸੀ, ਉਥੇ ਨਾਲ ਹੀ ਸਿਦਕ ਦਿਲੀ ਅਤੇ ਸਮਝਦਾਰੀ ਤੋਂ ਕੰਮ ਲੇਣ ਦਾ ਵਕਤ ਵੀ ਸੀ। ਇਸ ਸਮਝਦਾਰੀ ਦਾ ਸਬੂਤ ਗੁਰੂ-ਘਰ ਦੇ ਇਕ ਧਨੀ ਸਿੱਖ ਭਾਈ ਮੱਖਣ ਸ਼ਾਹ ਲੁਬਾਣਾ ਵਲੋਂ ਦਿੱਤਾ ਗਿਆ। 1664 ਈ. ਦੀ ਦੀਵਾਲੀ ਮੌਕੇ ਗੁਰੂ ਨਾਨਕ ਦਰਬਾਰ ਦਾ ਇਹ ਅਨਿਨ ਸ਼ਰਧਾਲੂ/ ਮਸੰਦ ਆਪਣੀ ਪਤਨੀ ਸੋਲਜਹੀ ਅਤੇ ਆਪਣੇ ਸਪੁੱਤਰਾਂ ਲਾਲ ਚੰਦ ਅਤੇ ਚੰਦੂ ਲਾਲ ਸਮੇਤ ਬਾਬੇ ਬਕਾਲੇ ਆਇਆ। ਵਪਾਰੀ ਮੱਖਣ ਸ਼ਾਹ ਨੇ ਦੇਖਿਆ ਕਿ ਇਥੇ ਕੋਈ ਇਕ ਨਹੀਂ ਸਗੋਂ ਬਹੁਗਿਣਤੀ ਆਪਣੇ ਆਪ ਨੂੰ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਾ ਗੱਦ-ਨਸ਼ੀਨ ਦੱਸ ਰਹੀ ਸੀ। ਇਸ ਭੰਬਲਭੂਸੇ ਵਿਚੋਂ ਬਹਾਰ ਨਿਕਲਣ ਲਈ ਭਾਈ ਮੱਖਣਸ਼ਾਹ ਨੇ ਇਕ ਵਿਉਂਤਬੰਦੀ ਕੀਤੀ। ਇਸ ਵਿਉਂਤਬੰਦੀ ਤਹਿਤ ਉਸ ਨੇ ਹਰੇਕ ਦਾਅਵੇਦਾਰ ਅੱਗੇ ਦੋ-ਦੋ ਮੁਹਰਾਂ ਰੱਖ ਦਿੱਤੀਆਂ। ਉਨ੍ਹਾਂ ਮੁਹਰਾਂ ਨੂੰ ਦੇਖ ਕੇ ਸਾਰੇ ਗੱਦੀਦਾਰ ਪ੍ਰਸੰਨ ਤਾਂ ਹੋ ਰਹੇ ਸਨ ਪਰ ਦਸਵੰਧ ਦੀ ਮਾਇਆ ਕੋਈ ਨਹੀਂ ਮੰਗ ਰਿਹਾ ਸੀ।

ਨਿਰਾਸ਼ ਹੋਏ ਭਾਈ ਮੱਖਣ ਸ਼ਾਹ ਨੂੰ ਕਿਸੇ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਟਿਕਾਣੇ ਦੀ ਦੱਸ ਪਾ ਦਿੱਤੀ। ਜਦੋਂ ਉਹ ਉਸ ਟਿਕਾਣੇ 'ਤੇ ਪਹੁੰਚਿਆ ਤਾਂ ਗੁਰੂ ਜੀ ਨਾਮ ਸਿਮਰਨ ਵਿਚ ਜੁੜੇ ਹੋਏ ਸਨ। ਜਦੋਂ ਮੱਖਣ ਸ਼ਾਹ ਨੇ ਇਥੇ ਵੀ ਦੋ ਮੁਹਰਾਂ ਰੱਖ ਕੇ ਗੁਰੂ ਸਾਹਿਬ ਨੂੰ ਨਮਸਕਾਰ ਕੀਤੀ ਤਾਂ ਦਿਲਾਂ ਦੀਆਂ ਜਾਣਨ ਵਾਲੇ ਬਾਬੇ ਨੇ ਕਿਹਾ, "ਗੁਰੂ ਘਰ ਵਿਚ ਮਾਇਆ ਦਾ ਕੋਈ ਲਾਲਚ ਨਹੀਂ ਪਰ ਇਹ ਤਾਂ ਦੱਸੋ ਕਿ ਦਸਵੰਧ ਦੀ ਬਾਕੀ ਮਾਇਆ ਕਿਥੇ ਗਈ ਹੈ ?"

ਇਹ ਬਚਨ ਸੁਣ ਕੇ ਮੱਖਣ ਸ਼ਾਹ ਲੁਬਾਣੇ ਦੀ ਖੁਸ਼ੀ-ਉਛਾਲਾ ਮਾਰ ਗਈ ਅਤੇ ਉਹ ਇਕ ਛੱਤ ਉਪਰ ਚੜ੍ਹਕੇ ਬੁਲੰਦ ਆਵਾਜ਼ ਵਿਚ ਕਹਿਣ ਲੱਗਾ, 'ਗੁਰੂ ਲਾਧੋ ਰੇ! ਗੁਰੂ ਲਾਧੋ ਰੇ!! ਇਸ ਮੌਕੇ ਦੀ ਤਸਵੀਰ ਸੂਰਜ ਪ੍ਰਕਾਸ਼ ਦੇ ਲੇਖਕ ਨੇ ਆਪਣੇ ਕਾਵਿਕ ਕੈਮਰੇ ਨਾਲ ਇੰਜ ਖਿੱਚੀ ਹੈ:-

ਭੂਲੀਏ ਸੰਗਤਿ ਸੁਨਹੁ ਸੁ ਕਾਨ। ਸਤਿਗੁਰ ਲਧਾ ਮਰਦ ਮਹਾਨ।

ਗੁਰੂ ਕਿਆਂ ਵਲੋਂ ਨਵੇਂ ਨਗਰ ਵਸਾਉਣ ਦੀ ਪ੍ਰਥਾ ਤਹਿਤ ਨੌਵੇਂ ਗੁਰਾਂ ਨੇ ਬਾਬਾ ਬੁੱਢਾ ਜੀ ਦੀ ਅੰਸ਼ ਬਾਬਾ ਗੁਰਦਿੱਤਾ ਜੀ ਤੋਂ ਸੰਨ 1665 ਦੇ ਜੂਨ ਮਹੀਨੇ ਵਿਚ ਚੱਕ ਨਾਨਕੀ ਨਗਰ ਦੀ ਮੋੜ੍ਹੀ ਗੱਡਵਾ ਦਿੱਤੀ। ਇਸ ਸਥਾਨ ਨੂੰ ਪਹਿਲਾਂ ਮਾਖੋਵਾਲ ਆਖਦੇ ਸਨ, ਜਿਹੜਾ ਇਕ ਮਾਖੇ ਦੈਂਤ ਕਾਰਨ ਪਿਆ ਸੀ।

ਗੁਰੂ ਸਾਹਿਬਾਨ ਦੇ ਚਰਨਾਂ ਦੀ ਛੋਹ ਪਾ ਕੇ ਇਹ ਸਥਾਨ ਧਰਮ-ਕਰਮ ਦੀਆਂ ਗਤੀਵਿਧੀਆਂ ਦਾ ਗੜ੍ਹ ਬਣ ਗਿਆ। ਇਥੇ ਹੁਣ ਇਲਾਹੀ ਬਾਣੀ ਦੇ ਦਿਨ-ਰਾਤ ਗਾਇਨ ਹੋਣ ਲੱਗ ਪਏ। ਇਸ ਗਾਇਨ ਸਦਕਾ ਇਹ ਥਾਂ ਆਨੰਦਾਂ ਦੀ ਪੁਰੀ ਬਣ ਗਈ, ਜਿਸ ਨੂੰ ਅੱਜ ਵੀ ਆਨੰਦਪੁਰ ਸਾਹਿਬ ਕਹਿ ਕਿ ਸਤਿਕਾਰ ਦਿੱਤਾ ਜਾਂਦਾ ਹੈ।

ਆਪਣੀਆਂ ਪ੍ਰਚਾਰ-ਫੇਰੀਆਂ ਦੌਰਾਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜਿਥੇ ਵੀ ਗਏ ਉਥੇ ਹੀ ਉਨ੍ਹਾਂ ਨੇ ਕਰਮਕਾਂਡੀ ਜੀਵਨ ਨੂੰ ਤਿਆਗਣ ਅਤੇ ਪ੍ਰਮਾਤਮਾ ਦੇ ਨਾਮ ਨੂੰ ਵਿਆਜਣ ਦੀ ਪ੍ਰੇਰਣਾ ਦਿੱਤੀ। ਇਸ ਤੋਂ ਇਲਾਵਾ ਉਨ੍ਹਾਂ ਨੇ ਲੋਕਾਈ ਨੂੰ ਨਿਰਭੈ ਰਹਿ ਕੇ ਅਣਖ, ਇੱਜ਼ਤ ਅਤੇ ਆਜ਼ਾਦੀ ਵਾਲਾ ਜੀਵਨ ਜਿਉਣ ਦਾ ਹੋਕਾ ਵੀ ਦਿੱਤਾ। ਉਨ੍ਹਾਂ ਦੀ ਸਮਝ ਵਿਚ ਗਿਆਨਵਾਨ ਪੁਰਖ ਉਹ ਹੁੰਦਾ ਹੈ ਜੋ ਨਾਂ ਤਾਂ ਕਿਸੇ ਤੋਂ ਡਰਦਾ ਹੈ ਅਤੇ ਨਾ ਹੀ ਕਿਸੇ ਨੂੰ ਡਰਾਉਂਦਾ ਹੈ। ਉਨ੍ਹਾ ਦਾ ਫੁਰਮਾਨ ਹੈ:-

ਭੈ ਕਾਹੂ ਕਉ ਦੇਤ ਨਾਹਿ ਨਾਹਿ ਭੈ ਮਾਨਤ ਆਨ॥

ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਹਿ ਬਖਾਨਿ॥

ਗੁਰੂ ਸਾਹਿਬ ਵਲੋਂ ਬੁਲੰਦ ਕੀਤਾ ਗਿਆ ਇਹ ਨਾਅਰਾ ਵਕਤ ਦੇ ਹਾਕਮ ਔਰਗਜ਼ੇਬ ਤੱਕ ਵੀ ਪਹੁੰਚ ਗਿਆ। ਮਨੁੱਖੀ ਆਜ਼ਾਦੀ ਦੀ ਤਰਜ਼ਮਾਨੀ ਕਰਨ ਵਾਲੀ ਇਹ ਆਵਾਜ਼ ਮੁਗਲ ਬਾਦਸ਼ਾਹ ਦੇ ਕੰਨਾਂ ਵਿਚ ਰੜਕਣ ਲੱਗ ਪਈ ਸੀ। ਉਸ ਨੂੰ ਗੁਰੂ ਸਾਹਿਬ ਦੇ ਇਸ ਸਿਧਾਂਤ ਵਿਚੋਂ ਬਗਾਵਤ ਦੀ ਬੋ ਆਉਣ ਲੱਗ ਪਈ। ਸਿੱਟੇ ਵਜੋਂ ਬਾਦਸ਼ਾਹ ਨੇ ਗੁਰੂ ਸਾਹਿਬ ਨੂੰ ਗ੍ਰਿਫਤਾਰ ਕਰਨ ਲਈ ਆਲਮ ਖਾਨ ਨੂੰ ਭੇਜ ਦਿੱਤਾ। ਆਪਣੀ ਫੌਜ ਲੈ ਕੇ ਆਲਮ ਖਾਨ 8 ਨਵੰਬਰ ਸੰਨ 1665 ਨੂੰ ਧਮਤਾਣ ਆ ਗਿਆ ਅਤੇ ਕੁੱਝ ਮੁੱਖੀ ਸਿੱਖਾਂ/ ਸੇਵਕਾਂ ਸਮੇਤ ਗੁਰੂ ਸਾਹਿਬ ਨੂੰ ਗ੍ਰਿਫ਼ਤਾਰ ਕਰ ਲਿਆ। ਗ੍ਰਿਫ਼ਤਾਰੀ ਤੋਂ ਬਾਅਦ ਔਰਗੰਜ਼ੇਬ ਨੇ ਕਈ ਨਰਮ ਢੰਗ-ਤਰੀਕਿਆਂ ਨਾਲ ਗੁਰੂ ਜੀ ਨੂੰ ਇਸਲਾਮ ਧਾਰਨ ਕਰਨ ਲਈ ਕਿਹਾ ਪਰ ਗੁਰੂ ਸਾਹਿਬ ਦੇ ਦਲੀਲ ਪੂਰਵਕ ਜਵਾਬ ਅੱਗੇ ਉਸ ਦੀ ਕੋਈ ਪੇਸ਼ ਨਾ ਗਈ।

ਰਾਜਾ ਜੈ ਸਿੰਘ ਜਿਥੇ ਗੁਰੂ-ਦਰਬਾਰ ਪ੍ਰਤੀ ਆਪਣੇ ਪ੍ਰੇਮ ਦਾ ਪ੍ਰਗਟਾਵਾ ਕਰਦਾ ਰਹਿੰਦਾ ਸੀ, ਉਤੇ ਉਸ ਦੀ ਧਰਮ ਪਤਨੀ ਰਾਣੀ ਪੁਸ਼ਪਾ ਵੀ ਬਾਬੇ ਨਾਨਕ ਦੀ ਸੋਚ ਤੇ ਧਾਰਨੀ ਸੀ। ਇਸ ਪਰਿਵਾਰ ਦੀ ਦਖ਼ਲਅੰਦਾਜੀ ਤੋਂ ਬਾਅਦ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਇਕ ਮਹੀਨੇ ਦੀ ਕੈਦ ਤੋਂ ਬਾਅਦ ਰਿਹਾਅ ਕਰ ਦਿੱਤਾ ਗਿਆ।

ਅਬੁਜਫਰ ਮੁਹੱਈਉਦੀਨ ਮੁਹੰਮਦ ਔਰੰਗਜ਼ੇਬ ਇਕ ਕੱਟੜ ਸੁੰਨੀ ਮੁਸਲਮਾਨ ਸੀ। ਉਸ ਦੀ ਧਾਰਮਿਕ ਅਤੇ ਰਾਜਨੀਤਕ ਨੀਤੀ 'ਤੇ ਨਕਸ਼ਬੰਦੀ ਸਿਲਸਲੇ ਦਾ ਬਹੁਤ ਗਹਿਰਾ ਪ੍ਰਭਾਵ ਸੀ, ਜਿਸ ਕਾਰਨ ਉਹ ਅਤਿ ਦਰਜੇ ਦਾ ਨਿਰਦਈ ਅਤੇ ਜਨੂੰਨੀ ਬਣ ਗਿਆ ਸੀ। ਉਹ ਡੰਡੇ ਦੇ ਡਰ ਨਾਲ ਇਸਲਾਮ ਦਾ ਬੋਲ-ਬਾਲਾ ਕਰਨਾ ਚਾਹੁੰਦਾ ਸੀ। ਇਸ ਚਾਹਤ ਨੂੰ ਪੂਰਿਆਂ ਕਰਨ ਲਈ ਔਰੰਗਜ਼ੇਬ ਨੇ ਸਾਮ, ਦਾਮ ਅਤੇ ਢੰਡ ਦੀ ਵਰਤੋਂ ਤੋਂ ਵੀ ਗੁਰੇਜ਼ ਨਹੀਂ ਕੀਤਾ ਸੀ। ਉਸ ਨੇ ਹਿੰਦੂਆਂ ਉਪਰ ਜਜ਼ੀਆ ਆਦਿ ਟੈਕਸ ਲਗਾ ਦਿੱਤੇ ਅਤੇ ਉਨ੍ਹਾਂ ਉੱਤੇ ਜ਼ੁਲਮ ਢਾਹ ਕੇ ਉਨ੍ਹਾਂ ਨੂੰ ਮੁਸਲਮਾਨ ਬਣਨ ਲਈ ਮਜ਼ਬੂਰ ਕਰ ਦਿੱਤਾ। ਇੱਥੇ ਹੀ ਬਸ ਨਹੀਂ ਬਾਦਸ਼ਾਹ ਨੇ ਹਿੰਦੂ ਭਾਈਚਾਰੇ ਦੇ ਮਥਰਾ ਅਯੁੱਧਿਆ, ਕਾਸ਼ੀ ਅਤੇ ਬਨਾਰਸ ਆਦਿ ਸ਼ਹਿਰਾਂ ਵਿਚਲੇ ਕਈ ਪੂਜਣਯੋਗ ਮੰਦਰ ਵੀ ਢਹਿ-ਢੇਰੀ ਕਰ ਦਿੱਤੇ। ਇਸ ਦੇ ਨਾਲ ਕਈ ਪਾਠਸ਼ਾਲਾਵਾਂ ਵੀ ਖ਼ਤਮ ਕਰ ਦਿੱਤੀਆਂ ਗਈਆਂ।

ਔਰੰਗਜ਼ੇਬ ਵਲੋਂ ਆਪਣੀ ਇਸ ਦਮਨਕਾਰੀ ਨੀਤੀ ਨੂੰ ਜਾਰੀ ਰੱਖਦਿਆਂ ਸਤੰਬਰ 1671 ਈ. ਵਿਚ ਇਫ਼ਤਿਖਾਰ ਖ਼ਾਨ ਨੂੰ ਸੂਬਾ ਕਸ਼ਮੀਰ ਦਾ ਸੂਬੇਦਾਰ ਨਿਯੁਕਤ ਕੀਤਾ ਗਿਆ। ਇਸ ਦਾ ਖਿਤਾਬ

ਸ਼ੇਰ-ਏ-ਅਫ਼ਗਾਨ ਸੀ। ਇਹ ਸੂਬੇਦਾਰ ਵੀ ਤੰਗਦਿਲ, ਕੱਟੜ ਜਨੂੰਨੀ ਅਤੇ ਬੇਰਹਿਮ ਸੁਭਾਅ ਦਾ ਮਾਲਕ ਸੀ। ਕੋਈ ਅਜਿਹਾ ਅਤਿਆਚਾਰ ਨਹੀਂ ਬਚਿਆ ਸੀ ਜੋ ਕਸ਼ਮੀਰ ਦੇ ਸੂਬੇਦਾਰ ਨੇ ਕਸ਼ਮੀਰੀ ਪੰਡਤਾਂ 'ਤੇ ਨਾ ਕੀਤਾ ਹੋਵੇ। ਇਸ ਸੂਬੇ ਵਿਚ ਕੁੱਝ ਵਿਦਵਾਨ ਬ੍ਰਾਹਮਣਾਂ ਦਾ ਵੀ ਵਸੇਬਾ ਸੀ। ਜੋ ਆਪਣੇ ਆਪ ਨੂੰ ਸਾਰੀ (ਹਿੰਦੂ) ਕੌਮ ਦੇ ਆਗੂ ਸਮਝਦੇ ਸਨ। ਇਨਾਂ ਦੀ ਇਸ ਸਮਝ ਦਾ ਲਾਹਾ ਕਸ਼ਮੀਰ ਦਾ ਰਾਜਪਾਲ ਇਹ ਸੋਚ ਕੇ ਲੈਣਾ ਚਾਹੁੰਦਾ ਸੀ ਕਿ ਜੇਕਰ ਇਹ (ਆਗੂ ਧਿਰ) ਮੁਸਲਮਾਨ ਬਣ ਜਾਵੇ ਤਾਂ ਬਾਕੀ ਹਿੰਦੂਆਂ ਨੂੰ ਇਸਲਾਮ ਦੇ ਝੰਡੇ ਹੇਠ ਲਿਆਉਣਾ ਸਹਿਜ ਅਤੇ ਸੁਖਾਲਾ ਹੋ ਸਕਦਾ ਹੈ।

ਕਸ਼ਮੀਰ ਦੇ ਹਿੰਦੂ ਵੀਰਾਂ ਨੂੰ ਧਾਰਮਿਕ ਤੌਰ 'ਤੇ ਜ਼ਲੀਲ ਕਰਨ ਲਈ ਉਨ੍ਹਾਂ ਦੇ ਧਾਰਮਿਕ ਚਿੰਨ੍ਹਾਂ ਦੀ ਬੇਅਦਬੀ ਕੀਤੀ ਜਾਣ ਲੱਗੀ। ਜਨੇਊ ਤੋੜ ਕੇ ਟਿੱਕੇ ਸਾਫ਼ ਕਰ ਦਿੱਤੇ ਗਏ। ਇਸ ਤੋਂ ਇਲਾਵਾ ਉਨ੍ਹਾਂ ਨੂੰ ਗਾਂ ਦਾ ਮਾਸ ਵੀ ਜ਼ਬਰਦਸਤੀ ਖਾਣ ਲਈ ਦਿੱਤਾ ਗਿਆ। ਧਰਮ ਦੇ ਨਾਲ-ਨਾਲ ਧੀਆਂ-ਭੈਣਾਂ ਦੀ ਇੱਜ਼ਤ ਵੀ ਦਾਅ 'ਤੇ ਲੱਗ ਗਈ।

ਬਹੁਤ ਸਾਰੇ ਹਿੰਦੂ ਪਰਿਵਾਰਾਂ ਨੇ ਇਫ਼ਤਿਖਾਰ ਖ਼ਾਨ ਅੱਗੇ ਹਾਰ ਮੰਨ ਲਈ ਅਤੇ ਇਸਲਾਮ ਨੂੰ ਕਬੂਤ ਕਰ ਲਿਆ। ਸਿਰਫ਼ ਕੁੱਝ ਕੁ ਪਰਿਵਾਰ ਬਚੇ ਸਨ ਜੋ ਕਿਸੇ ਚਮਤਕਾਰ ਦੀ ਆਸ ਲਗਾਈ ਬੈਠੇ ਸਨ। ਜਦੋਂ ਚਮਤਕਾਰੀ ਸ਼ਕਤੀਆਂ ਵੀ ਨਾ ਬਹੁੜੀਆਂ ਤਾਂ ਉਨ੍ਹਾਂ ਪਰਿਵਾਰਾਂ ਦੀ ਫਿਕਰਮੰਦੀ ਵੀ ਵੱਧਣ ਲੱਗੀ। ਇਸ ਫ਼ਿਕਰਮੰਦੀ ਨੂੰ ਘਟਾਉਣ ਲਈ ਭਾਵ ਆਪਣੇ ਡੁੱਬਦੇ ਧਰਮ ਨੂੰ ਬਚਾਉਣ ਲਈ ਇਨ੍ਹਾਂ ਪਰਿਵਾਰਾਂ ਦੇ ਮੋਹਤਬਰ ਬੰਦਿਆਂ ਨੇ ਕੁੱਝ ਸੋਚਣਾ ਆਰੰਭ ਕੀਤਾ। ਸੋਚਾਂ ਦੇ ਸਮੁੰਦਰਾਂ 'ਚ ਗੋਤੇ ਖਾਂਦਿਆਂ ਨੂੰ ਸ੍ਰੀ ਆਨੰਦਪੁਰ ਸਾਹਿਬ ਦਾ ਰਾਹ ਦਿਖਾਈ ਦੇਣ ਲੱਗ ਪਿਆ। ਕਸ਼ਮੀਰ ਦੇ ਪੰਡਤ ਇਹ ਗੱਲ ਭਲੀ-ਭਾਂਤ ਸਮਝ ਚੁੱਕੇ ਸਨ ਕਿ ਇਨ੍ਹਾਂ ਅਤਿ ਸੰਕਟਮਈ ਪ੍ਰਸਥਿਤੀਆਂ ਵਿਚ ਸਾਡੀ ਬਾਂਹ ਕੇਵਲ ਸ੍ਰੀ ਆਨੰਦਪੁਰ ਸਾਹਿਬ ਦੇ ਵਾਸੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਹੀ ਫੜ੍ਹ ਸਕਦੇ ਹਨ। ਕਿਉਂਕਿ ਗੁਰੂ ਸਾਹਿਬ ਨੇ ਆਪਣੇ ਪ੍ਰਚਾਰ-ਦੌਰਿਆਂ ਦੌਰਾਨ ਸੰਗਤਾਂ ਨੂੰ ਨਾ ਕਿਸੇ ਤੋਂ ਡਰਨ ਅਤੇ ਨਾ ਹੀ ਡਰਾਉਣ ਦੀ ਗੱਲ ਕਹੀ ਸੀ ਅਤੇ ਨਿਰਾਸ਼ਾਜਨਕ ਸਥਿਤੀਆਂ ਨੂੰ ਚੜ੍ਹਦੀਕਲਾ ਵਿਚ ਬਦਲਣ ਦੇ ਭਰਪੂਰ ਯਤਨ ਕੀਤੇ ਸਨ। ਇਨ੍ਹਾਂ ਯਤਨਾਂ ਦੀ ਬਾਦੌਲਤ ਕਈ ਹਿੰਦੂ ਪਰਿਵਾਰ ਵੀ ਗੁਰੂ ਘਰ ਨਾਲ ਜੁੜ ਗਏ ਸਨ।

ਕਸ਼ਮੀਰੀ ਪੰਡਤ ਬ੍ਰਹਮਦਾਸ ਦੇ ਖ਼ਾਨਦਾਨ ਵਿਚ ਇਕ ਪੰਡਤ ਕਿਰਪਾ ਰਾਮ ਪੈਦਾ ਹੋਇਆ ਜੋ ਬਚਪਨ ਕਾਲ ਤੋਂ ਹੀ ਗੁਰੂ ਘਰ ਆਉਂਦਾ ਰਹਿੰਦਾ ਸੀ। 25 ਮਈ 1675 ਈ. ਉਹ 16 ਮੁਖੀ ਪੰਡਤਾਂ ਨੂੰ ਨਾਲ ਲੈ ਕੇ ਸ੍ਰੀ ਆਨੰਦਪੁਰ ਸਾਹਿਬ ਵਿਖੇ ਆ ਗਿਆ।

ਡਾਢੇ ਦੁਖੀ ਮਨ ਨਾਲ ਕਸ਼ਮੀਰੀ ਪੰਡਤਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਆਪਣੇ ਨਾਲ ਹੁੰਦੀਆਂ ਵਧੀਕੀਆਂ ਦੀ ਦਰਦ-ਕਹਾਣੀ ਕਹਿ ਦਿੱਤੀ ਤੇ ਸਰਕਾਰੀ ਅਤਿਆਚਾਰ ਤੋਂ ਬਚਾਉਣ ਦੀ ਬੇਨਤੀ ਵੀ ਕੀਤੀ।

ਪੰਡਤਾਂ ਦੀ ਦਰਦਨਾਕ ਵਿਥਿਆ ਸੁਣ ਕੇ ਦਰਬਾਰ ਵਿਚ ਜੁੜ ਬੈਠੀਆਂ ਸੰਗਤਾਂ ਦੇ ਵੀ ਦਿਲ ਪਸੀਜ ਗਏ। ਬਾਲ ਗੋਬਿੰਦ ਰਾਏ ਜੀ ਜਿਨ੍ਹਾਂ ਦੀ ਆਯੂ ਉਸ ਸਮੇਂ 9 ਕੁ ਸਾਲ ਦੀ ਸੀ ਗੁਰੂ ਪਿਤਾ ਜੀ ਕੋਲ ਆਏ ਅਤੇ ਉਦਾਸੀ ਭਰੇ ਮਾਹੌਲ ਦਾ ਕਾਰਨ ਪੁੱਛਣ ਲੱਗੇ। ਗੁਰੂ ਜੀ ਨੇ ਆਪਣੇ ਲਾਲ ਨੂੰ ਜਿਥੇ ਕਸ਼ਮੀਰੀ ਪੰਡਤਾਂ ਦੀ ਦਰਦਨਾਕ ਦਾਸਤਾਨ ਸੁਣਾਈ ਉਥੇ ਨਾਲ ਹੀ ਕਹਿ ਦਿੱਤਾ ਕਿ ਇਸ ਦਰਦ ਨੂੰ ਦੂਰ ਕਰਨ ਲਈ ਪਵਿੱਤਰ ਆਤਮਾ ਦੀ ਕੁਰਬਾਨੀ ਦੀ ਲੋੜ ਹੈ ਜੋ ਜ਼ਾਲਮਾਂ ਦਾ ਮਨ ਬਦਲ ਦੇਵੇ। ਬਾਲ ਗੋਬਿੰਦ ਰਾਏ ਜੀ ਦੇ ਮੁਖਾਰਬਿੰਦ 'ਚੋਂ ਸੁਭਾਵਿਕ ਹੀ ਨਿਕਲਿਆ ਕਿ ਉਹ ਪਵਿੱਤਰ ਅਤੇ ਪੂਰਨ ਆਤਮਾ ਆਪ ਜੀ ਤੋਂ ਬਗੈਰ ਹੋਰ ਕੌਣ ਹੋ ਸਕਦੀ ਹੈ।

ਸਾਹਿਬਜ਼ਾਦੇ ਦਾ ਜਵਾਬ ਸੁਣ ਕੇ ਸਾਰੀ ਸੰਗਤ ਵਿਚ ਹੈਰਾਨੀ ਛਾ ਗਈ ਪਰ ਗੁਰੂ ਤੇਗ ਬਹਾਦਰ ਸਾਹਿਬ ਜੀ ਆਪਣੇ ਫ਼ਰਜ਼ੰਦ ਦੀ ਰਾਇ ਨਾਲ ਪ੍ਰਸੰਨ ਹੋ ਗਏ। ਉਨ੍ਹਾਂ ਨੇ ਗੋਬਿੰਦ ਰਾਏ ਜੀ ਨੂੰ ਘੁੱਟ ਕੇ ਛਾਤੀ ਨਾਲ ਲਗਾਇਆ ਅਤੇ ਬੋਲੇ ਕਿ ਲਾਲ ਜੀ ! ਤੁਸਾਂ ਦੀ ਗੱਲ ਸੁਣ ਕੇ ਮੇਰੀ ਚਿੰਤਾ ਦੂਰ ਹੋ ਗਈ ਹੈ। ਮੇਰੀ ਸ਼ਹਾਦਤ ਤੋਂ ਬਾਅਦ ਤੁਸੀ ਕੌਮ ਨੂੰ ਸਹੀ ਅਤੇ ਸੁਚੱਜੀ ਅਗਵਾਈ ਦੇਣ ਦੇ ਸਮੱਰਥ ਹੋ। ਗੁਰੂ ਨਾਨਕ ਪਾਤਸ਼ਾਹ ਤੁਸਾਂ 'ਤੇ ਆਪਣਾ ਮੇਹਰ ਭਰਿਆ ਹੱਥ ਬਣਾਈ ਰੱਖਣਗੇ।"

ਬਾਲ ਗੋਬਿੰਦ ਰਾਏ ਦੇ ਸੰਤੋਖਜਨਕ ਜਵਾਬ ਅਤੇ ਦੂਰਦਰਸ਼ਕ ਦ੍ਰਿਸ਼ਟੀਕੋਣ ਸਦਕਾ ਨੌਵੇਂ ਗੁਰਾਂ ਨੇ ਪੰਡਤ ਕਿਰਪਾ ਰਾਮ ਨੂੰ ਆਖ ਦਿੱਤਾ ਕਿ ਔਰੰਗਜ਼ੇਬ ਤੱਕ ਮੇਰਾ ਇਹ ਸੰਦੇਸ਼ ਪਹੁੰਚਾ ਦਿਉ ਕਿ ਜੇਕਰ ਉਹ ਗੁਰੂ ਤੇਗ ਬਹਾਦਰ ਸਾਹਿਬ ਨੂੰ ਮੁਸਮਾਨ ਬਣਾ ਲਵੇ ਤਾਂ ਦੇਸ਼ ਦੇ ਸਾਰੇ ਹਿੰਦੂ ਆਪਣੇ ਆਪ ਹੀ ਇਸਲਾਮ ਨੂੰ ਕਬੂਲ ਕਰ ਲੈਣਗੇ।

ਗੁਰੂ ਸਾਹਿਬ ਦੇ ਇਸ ਦਲੇਰਾਨਾਂ ਐਲਾਨ ਸਦਕਾ ਕਸ਼ਮੀਰੀ ਪੰਡਤਾਂ ਦੀ ਜਾਨ ਵਿਚ ਜਾਨ ਆ ਗਈ। ਉਨ੍ਹਾਂ ਨੂੰ ਪੱਕਾ ਯਕੀਨ ਹੋ ਗਿਆ ਕਿ ਉਨ੍ਹਾਂ ਦਾ ਧਰਮ ਹੁਣ ਡੁੱਬਣ ਤੋਂ ਬਚ ਜਾਵੇਗਾ। ਹੌਸਲੇ ਵਿਚ ਆਏ ਕਸ਼ਮੀਰੀ ਪੰਡਤ ਸ੍ਰੀ ਆਨੰਦਪੁਰ ਸਾਹਿਬ ਤੋਂ

ਚਾਲੇ ਪਾ ਗਏ।

8 ਜੁਲਾਈ 1675 ਈ. ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਆਪਣੇ ਪੁੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰਿਆਈ ਦੀ ਜ਼ਿੰਮੇਵਾਰੀ ਸੰਭਾਲ ਦਿੱਤੀ ਅਤੇ ਨਾਲ ਹੀ ਆਉਣ ਵਾਲੇ ਸਮੇਂ ਦੀ ਗੰਭੀਰਤਾ ਤੋਂ ਗਿਆਤ ਕਰਵਾ ਦਿੱਤਾ।

ਸੰਗਤਾਂ ਨੂੰ ਅਣਖ, ਇੱਜ਼ਤ ਅਤੇ ਸਵੈਮਾਨ ਦਾ ਜੀਵਨ ਜਿਉਣ ਦਾ ਉਪਦੇਸ਼ ਦੇ ਕੇ ਗੁਰੂ ਸਾਹਿਬ ਆਪਣੇ ਸਾਥੀਆਂ, ਭਾਈ ਮਤੀ ਦਾਸ, ਭਾਈ ਸਤੀ ਦਾਸ ਅਤੇ ਭਾਈ ਦਿਆਲਾ ਜੀ ਸਮੇਤ ਦਿੱਲੀ ਵੱਲ ਨੂੰ ਰਵਾਨਾ ਹੋ ਗਏ।

ਇਧਰ ਗੁਰੂ ਸਾਹਿਬ ਦੀ ਵੰਗਾਰ ਦਿੱਲੀ ਦੇ ਹਾਕਮ ਔਰੰਗਜ਼ੇਬ ਤੱਕ ਵੀ ਪਹੁੰਚ ਗਈ। ਬਾਦਸ਼ਾਹ ਕੱਟੜ ਧਾਰਮਿਕ ਇਰਾਦੇ ਦਾ ਮਾਲਕ ਸੀ। ਉਸ ਨੇ ਗੁਰੂ ਸਾਹਿਬ ਵੱਲੋਂ ਕਸ਼ਮੀਰੀ ਪੰਡਤਾਂ ਪ੍ਰਤੀ ਦਿਖਾਈ ਹਮਦਰਦੀ ਨੂੰ ਆਪਣੇ ਮਨੋਰਥ ਦੀ ਸਿੱਧੀ ਵਿਚ ਰੁਕਾਵਟ ਸਮਝ ਲਿਆ ਅਤੇ ਹਸਨ-ਅਬਦਾਲ ਤੋਂ ਗੁਰੂ ਸਾਹਿਬ ਦੀ ਗ੍ਰਿਫ਼ਤਾਰੀ ਦਾ ਹੁਕਮ ਜਾਰੀ ਕਰ ਦਿੱਤਾ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਤਿੰਨ ਸਿੱਖਾਂ ਨੂੰ ਗ੍ਰਿਫ਼ਤਾਰ ਕਰਕੇ ਰੋਪੜ ਦੇ ਕੋਤਵਾਲ ਮਿਰਜ਼ਾ ਨੂਰ ਮੁਹੰਮਦ ਖ਼ਾਨ ਨੇ ਪੁਲਿਸ ਦਸਤੇ ਦੀ ਨਿਗਰਾਨੀ ਹੇਠ ਸਰਹੰਦ ਦੇ ਸੂਬੇਦਾਰ ਦੇ ਹਵਾਲੇ ਕਰ ਦਿੱਤਾ। ਕੁੱਝ ਦਿਨਾਂ ਬਾਅਦ ਗੁਰੂ ਸਾਹਿਬ ਅਤੇ ਉਹਨਾਂ ਦੇ ਸਾਥੀਆਂ ਨੂੰ ਬੱਸੀ ਪਠਾਣਾ ਦੀ ਕੇਂਦਰੀ ਜੇਲ੍ਹ ਵਿਚ ਕੈਦ ਕਰ ਦਿੱਤਾ ਗਿਆ। ਇਸ ਜੇਲ੍ਹ ਵਿਚ ਗੁਰੂ ਤੇਗ ਬਹਾਦਰ ਸਾਹਿਬ ਅਤੇ ਉਨ੍ਹਾਂ ਦੇ ਸਾਥੀ ਤਿੰਨ ਮਹੀਨਿਆਂ ਤੋਂ ਵਧੀਕ ਸਮੇਂ ਤੱਕ ਰਹੇ। ਗੁਰੂ ਜੀ ਦੀ ਕੈਦ ਦੀ ਕਨਸੋ ਹਸਨ-ਅਬਦਾਲ ਵਿਚ ਔਰੰਗਜ਼ੇਬ ਤੱਕ ਵੀ ਪਹੁੰਚ ਗਈ ਸੀ।

4 ਨਵੰਬਰ 1675 ਈ. ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੂੰ ਸੂਬੇਦਾਰ ਸਾਫ਼ੀਖ਼ਾਨ ਦੇ ਸਾਹਮਣੇ ਪੇਸ਼ ਕੀਤਾ ਗਿਆ। ਉਸ ਨੇ ਗੁਰੂ ਸਾਹਿਬ ਪ੍ਰਤੀ ਨਰਮ ਰਵੱਈਆ ਧਾਰਨ ਕਰਦਿਆਂ ਗੁਰੂ ਜੀ ਨੂੰ ਕੋਈ ਮੁਅੱਜ਼ਜਾ (ਕਰਾਮਾਤ) ਕਰਨ ਲਈ ਕਿਹਾ ਪਰ ਗੁਰੂ ਜੀ ਨੇ ਕਿਹਾ ਕਿ, "ਕਰਾਮਾਤ ਦਾ ਪਰਮੇਸ਼ਵਰ ਦੀ ਭਗਤੀ ਨਾਲ ਕੋਈ ਸੰਬੰਧ ਨਹੀਂ, ਇਹ ਤਾਂ ਕੇਵਲ ਮਨੁੱਖੀ ਹਾਊਮੈ ਦਾ ਹੀ ਪ੍ਰਗਟਾਵਾ ਹੁੰਦਾ ਹੈ।"

5 ਨਵੰਬਰ ਨੂੰ ਗੁਰੂ ਸਾਹਿਬ ਨੂੰ ਫਿਰ ਕਰਮਾਤ ਦਿਖਾਉਣ ਜਾ ਇਸਲਾਮੀ ਮਤ ਨੂੰ ਗ੍ਰਹਿਣ ਕਰਨ ਲਈ ਕਿਹਾ ਗਿਆ। ਪਰ ਗੁਰੂ ਤੇਗ ਬਹਾਦਰ ਸਾਹਿਬ ਨੇ ਮੁੜ ਇਸ ਤਜਵੀਜ਼ ਨੂੰ ਠੁਕਰਾ ਦਿੱਤਾ।

6 ਨਵੰਬਰ ਵਾਲੇ ਦਿਨ ਕਾਜ਼ੀ ਕੋਤਵਾਲੀ ਆ ਧਮਕਿਆ। ਉਸ ਨੇ ਦਰੋਗੇ ਨੂੰ ਗੁਰੂ ਸਾਹਿਬ ਨੂੰ ਖੌਫ਼ਨਾਕ ਤੀਸਹੇ ਦੇਣ ਦੀ ਸਲਾਹ ਦਿੱਤੀ ਤਾਂ ਜੋ ਉਹ ਆਪਣੀ ਹਾਰ ਮੰਨ ਕੇ ਇਸਲਾਮੀ ਕਦਰਾਂ-ਕੀਮਤਾਂ ਨੂੰ ਆਪਣਾ ਲੈਣ। ਕਾਜ਼ੀ ਦੇ ਹੁਕਮ ਦੀ ਸਖ਼ਤੀ ਨਾਲ ਪਾਲਣਾ ਕਰਦਿਆਂ ਦਰੋਗੇ ਨੇ ਲਗਾਤਾਰ ਤਿੰਨ ਦਿਨ ਤਰਾਂ-ਤਰਾਂ ਦੇ ਤਸੀਹੇ ਦੇ ਕੇ ਗੁਰੂ ਸਾਹਿਬ ਨੂੰ ਈਨ ਮਨਾਉਣ ਦੀ ਨਾਕਾਮ ਕੋਸ਼ਿਸ਼ ਕੀਤੀ। ਨਵੰਬਰ ਮਹੀਨੇ ਦੇ ਦਸਵੇਂ ਦਿਨ ਤਾਂ ਮੁਗਲੀਆ ਹਕੂਮਤ ਦੇ ਤਸ਼ਦੱਦ ਵਾਲੀ ਹੱਦ ਹੀ ਹੋ ਗਈ। ਇਸ ਦਿਨ ਗੁਰੂ ਸਾਹਿਬ ਨੂੰ ਤੱਤੇ ਥੰਮ ਨਾਲ ਲਗਾਇਆ ਗਿਆ। ਅਡੋਲ ਚਿੱਤ ਸਤਿਗੁਰਾਂ ਨੇ ਹਕੂਮਤੀ ਜ਼ਬਰ ਨੂੰ ਅਕਾਲ-ਪੁਰਖ ਦੇ ਭਾਣੇ ਵਜੋਂ ਖਿੜੇ ਮੱਥੇ ਪ੍ਰਵਾਨ ਕਰ ਲਿਆ।

ਭਿਆਨਕ ਤੋਂ ਭਿਆਨਕ ਤਸੀਹੇ ਦੇ ਕੇ ਵੀ ਕਾਜ਼ੀ ਦੀ ਕੋਈ ਪੇਸ਼ ਨਹੀਂ ਗਈ। ਥੱਕ-ਹਾਰ ਕੇ ਉਸ ਨੇ ਇਕ ਹੋਰ ਘਟੀਆ ਪੈਂਤੜਾਂ ਵਰਤੋਂ ਵਿਚ ਲਿਆਂਦਾ। ਇਸ ਪੈਂਤੜੇ ਤਹਿਤ ਉਸ ਨੇ ਗੁਰੂ ਘਰ ਦੇ ਤਿੰਨ ਸਿਦਕੀ ਸਿੱਖਾਂ ਭਾਈ ਮਤੀ ਦਾਸ, ਭਾਈ ਸਤੀ ਦਾਸ ਅਤੇ ਭਾਈ ਦਿਆਲਾ ਜੀ ਨੂੰ ਘੋਰ ਤਸੀਹੇ ਦੇ ਕੇ ਗੁਰੂ ਤੇਗ ਬਹਾਦਰ ਸਾਹਿਬ ਦੀਆਂ ਅੱਖਾਂ ਸਾਹਮਣੇ ਸ਼ਹੀਦ ਕਰ ਦਿੱਤਾ।

11 ਨਵੰਬਰ 1675 ਈ. ਨੂੰ ਵੀਰਵਾਰ ਵਾਲੇ ਦਿਨ ਗੁਰੂ ਸਾਹਿਬ ਨੂੰ ਕੋਤਵਾਲੀ ਵਿਚੋਂ ਬਾਹਰ ਕੱਢਿਆ ਗਿਆ। ਜੇ ਗੁਰੂ ਸਾਹਿਬ ਦੇ ਸਿੱਖ ਇਨ੍ਹਾਂ ਖੌਫ਼ਨਾਕ ਤਸੀਹਿਆਂ ਅੱਗੇ ਨਹੀਂ ਝੁਕੇ ਸਨ ਤਾਂ ਭਲਾ ਗੁਰੂ ਸਾਹਿਬ ਦੇ ਝੁਕਣ ਦੀ ਕੋਈ ਉਮੀਦ ਕਰਨੀ ਕਾਜ਼ੀ ਅਬਦੁਲ ਵਹਾਬ ਲਈ ਇਕ ਮੂਰਖਤਾ ਦੀ ਨਿਆਈਂ ਹੀ ਸੀ। ਝੁੰਝਲਾਟ ਵਿਚ ਆ ਕੇ ਇਸ ਕਾਜ਼ੀ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਸੀਸ ਧੜ ਤੋਂ ਤਲਵਾਰ ਨਾਲ ਜੁਦਾ ਕਰ ਦੇਣ ਦਾ ਫ਼ਤਵਾ ਜਾਰੀ ਕਰ ਦਿੱਤਾ। ਕਾਜ਼ੀ ਅਬਦੁਲ ਵਹਾਬ ਵੂਹਰਾ ਦੇ ਫ਼ਤਵੇ ਮੁਤਾਬਕ ਚਾਂਦਨੀ ਚੌਕ ਦੇ ਕੋਤਵਾਲੀ ਵਾਲੇ ਬੋਹੜ ਹੇਠਾਂ ਬੈਠੇ ਗੁਰੂ ਤੇਗ ਬਹਾਦਰ ਸਾਹਿਬ ਨੂੰ ਸ਼ਹੀਦ ਕਰਨ ਦਾ ਅਮਲ ਆਰੰਭ ਹੋ ਗਿਆ। ਸਮਾਣਾ ਦੇ ਰਹਿਣ ਵਾਲੇ ਜਲਾਦ ਜਲਾਲੁੱਦੀਨ ਨੇ ਕਾਜ਼ੀ ਦਾ ਸੰਕੇਤ ਪਾ ਕੇ ਤਲਵਾਰ ਦੇ ਜੋਰਦਾਰ ਵਾਰ ਨਾਲ ਗੁਰੂ ਸਾਹਿਬ ਦਾ ਸੀਸ ਧੜ ਤੋਂ ਵੱਖ ਕਰ ਦਿੱਤਾ। ਉਸ ਵਕਤ ਗੁਰੂ ਸਾਹਿਬ ਜਪੁ ਜੀ ਸਾਹਿਬ ਦਾ ਪਾਠ ਕਰ ਰਹੇ ਸਨ।

ਮਨੁੱਖਤਾ ਦੇ ਇਤਿਹਾਸ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਨੂੰ ਇਕ ਅਦੁੱਤੀ ਸ਼ਹੀਦੀ ਵਜੋਂ ਪ੍ਰਵਾਨ ਕੀਤਾ ਜਾਂਦਾ ਹੈ ਕਿਉਂਕਿ ਜਿਸ ਧਰਮ ਦੀ ਰਾਖੀ ਲਈ ਉਨ੍ਹਾ ਨੇ ਬਲੀਦਾਨ ਦਿੱਤਾ ਉਸ ਵਿਚ ਉਨ੍ਹਾਂ ਦਾ ਆਪਣਾ ਕੋਈ ਵੀ ਵਿਸ਼ਵਾਸ ਨਹੀਂ ਸੀ।

ਫੋਨ ਨੰ.- 94631-32719

# ਰਾਸ਼ਟਰੀ ਆਯੁਰਵੇਦ ਦਿਵਸ- ਇੱਕ ਸੁਚੱਜੀ ਪਹਿਲ

*ਡਾ. ਚੇਤਨ ਮਹਿਤਾ ਐਮ.ਡੀ (ਪੰਚਕਰਮ)*



ਜੋ ਸਥਾਨ ਇਸਤਰੀਆਂ ਵਿੱਚ ਮਾਂ ਦਾ ਹੈ,ਧਰਤੀਆਂ ਵਿਚੋਂ ਇਸ ਦੇਸ਼ ਦੀ ਮਿੱਟੀ ਦਾ ਹੈ,ਖੁਸ਼ਬੋਆਂ ਵਿਚੋਂ ਪਕਦੇ ਸਰੋਂ ਦੇ ਸਾਗ ਦੀ ਮਹਿਕ ਦਾ ਹੈ,ਭਾਸ਼ਾਵਾਂ ਵਿੱਚ ਮਾਂ ਬੋਲੀ ਪੰਜਾਬੀ ਦਾ ਹੈ,ਉਹੀ ਸਥਾਨ ਚਿਕਿਤਸਾ ਪ੍ਰਣਾਲੀਆਂ ਵਿੱਚੋਂ ਆਯੁਰਵੇਦ ਦਾ ਹੈ ਅਤੇ ਹੋਣਾ ਵੀ ਚਾਹੀਦਾ ਹੈ ਬਿਨਾਂ ਇਸ ਗੱਲ ਵਿੱਚ ਜਾਂਦਿਆ ਕਿ ਉਪਰੋਕਤ ਸਭਨਾਂ ਦੀ ਅਜੋਕੀ ਦੁਰਦਸ਼ਾ ਲਈ ਕੌਣ ਜਿੰਮੇਵਾਰ ਹੈ; ਵਿਚਾਰ ਦਾ ਵਿਸ਼ਾ ਹੈ ਕਿ ਨੰਗੇਜ਼, ਪਰਦੇਸ, ਪਰਫਿਊਮ, ਵਿਰੰਗੀ ਬੋਲੀ ਅਤੇ ਪਿਜ਼ਾ-ਬਰਗਰ ਦੀ ਇਸ ਬਨੌਟੀ ਸੰਸਕ੍ਰਿਤੀ ਵਿੱਚ ਕਿਵੇਂ ਆਪਣੇ ਵਿਰਸੇ,ਕਦਰਾਂ-ਕੀਮਤਾਂ, ਮਾਂ ਬੋਲੀ ਅਤੇ ਆਯੁਰਵੇਦ ਦੇ ਸਿਰ ਤਾਜ ਬੰਨੀਏ ਅਸੀਂ ਸਾਰੇ ਕੱਤਕ ਮਹੀਨੇ ਦੇ ਕ੍ਰਿਸ਼ਨ ਪਕਸ਼ ਦੀ ਤੇਹਰਵੀਂ ਤਿਥੀ ਨੂੰ ਜੋ ਕਿ ਦਿਵਾਲੀ ਤੋਂ ਦੋ ਦਿਨ ਪਹਿਲਾਂ ਆਉਂਦੀ ਹੈ , ਬਹੁਤ ਹੀ ਚਾਅ ਅਤੇ ਉਤਸਾਹ ਨਾਲ ਧਨਤੇਰਸ ਦਾ ਤਿਉਹਾਰ ਮਨਾਉਂਦੇ ਹਾਂ ਇਸ ਦਿਨ ਲੋਕਾਂ ਵਿੱਚ ਨਵੇਂ ਬਰਤਨ, ਗਹਿਣੇ,ਕਪੜੇ ਦੀ ਖਰੀਦਦਾਰੀ ਕਰਨ ਦਾ ਰਿਵਾਜ ਪ੍ਰਚਲਿਤ ਹੈ ਜੋ ਕਿ ਅੱਜ ਦੇ ਵਿਗਿਆਪਨ ਪ੍ਰਧਾਨ ਯੁਗ ਵਿੱਚ ਹੋਰ ਵੱਧ ਗਿਆ ਹੈ ਵਪਾਰੀ ਵਰਗ ਵੀ ਆਪਣੇ ਵਪਾਰ ਦੇ ਵਾਧੇ ਅਤੇ ਲਾਭ ਵਾਸਤੇ ਇਸ ਦਿਨ ਨੂੰ ਖਾਸ ਮਹੱਤਵ ਦਿੰਦਿਆਂ ਪੂਜਾ ਆਦਿ ਕਰਦੇ ਹਨ ਇਹਨਾਂ ਸਭਨਾਂ ਤੋਂ ਅਲੱਗ ਸਮਾਜ ਦਾ ਇੱਕ ਵਰਗ ਜਿਸ ਵਿੱਚ ਆਯੁਰਵੈਦਿਕ ਡਾਕਟਰ,ਵੈਦ ਅਤੇ ਆਯੁਰਵੈਦਿਕ ਦਵਾਈਆਂ ਦੇ ਵਪਾਰੀ ਆਉਂਦੇ ਹਨ ਇਸ ਦਿਨ ਭਗਵਾਨ ਧਨਵੰਤਰੀ ਜਿਨ੍ਹਾਂ ਨੂੰ ਕਿ ਆਯੁਰਵੇਦ ਦਾ ਜਨਮਦਾਤਾ ਮੰਨਿਆ ਜਾਂਦਾ ਹੈ ਦਾ ਜਨਮ ਦਿਨ ਮਨਾਉਂਦੇ ਹਨ ਇਸ ਦਿਨ ਭਗਵਾਨ ਧਨਵੰਤਰੀ ਦੀ ਪੂਜਾ ਕੀਤੀ ਜਾਂਦੀ ਹੈ ਅਤੇ ਸਭਨਾਂ ਦੀ ਸਿਹਤ ਦੀ, ਸੁੱਖ-ਖੈਰ ਦੀ ਅਰਦਾਸ ਕੀਤੀ ਜਾਂਦੀ ਹੈ ਇਸ ਵਾਰ ਭਾਰਤ ਸਰਕਾਰ ਦੇ ਆਯੂਸ਼ ਵਿਭਾਗ ਨੇ ਇੱਕ ਅਨੋਖੀ,ਸੁਖਾਵੀਂ ਅਤੇ ਬਹੁਤ ਹੀ ਲੋੜੀਂਦੀ ਪਹਿਲ ਕੀਤੀ ਆਯੂਸ਼ ਵਿਭਾਗ ਨੇ ਇਸ ਵਾਰ ਧਨਤੇਰਸ ਦਾ ਤਿਉਹਾਰ ਜਿਸਨੂੰ ਕਿ ਸਮੂਚਾ ਆਯੁਰਵੇਦ ਜਗਤ ਧਨਵੰਤਰੀ ਜਯੰਤੀ ਦੇ ਰੂਪ ਵਿੱਚ ਮਨਾਉਂਦਾ ਹੈ;ਉਸ ਦਿਨ ਨੂੰ ਹਰ ਸਾਲ ਰਾਸ਼ਟਰੀ ਆਯੁਰਵੇਦ ਦਿਵਸ ਦੇ ਤੌਰ ਤੇ ਮਨਾਉਣ ਦਾ ਐਲਾਨ ਕੀਤਾ ਇਸ ਸਾਲ ਦਾ ਥੀਮ ਮਧੁਮੇਹ ਰੋਗ ਜਿਸ ਨੂੰ ਕਿ ਆਮ ਭਾਸ਼ਾ ਵਿੱਚ ਸ਼ੂਗਰ ਦੀ ਬੀਮਾਰੀ ਕਿਹਾ ਜਾਂਦਾ ਹੈ ਘੋਸ਼ਿਤ ਕੀਤਾ ਗਿਆ ਇਸ ਦੇ ਨਾਲ ਹੀ ਆਯੂਸ਼ ਵਿਭਾਗ ਨੇ ਸਮੂਚੇ ਆਯੁਰਵੇਦ ਜਗਤ ਨੂੰ ਅਪੀਲ ਕੀਤੀ ਕਿ ਸਾਰੇ ਆਯੁਰਵੈਦਿਕ ਡਾਕਟਰ,ਵੈਦ,ਵਿਦਿਆਰਥੀ, ਸਰਕਾਰੀ ਅਤੇ ਗੈਰ ਸਰਕਾਰੀ ਸੰਸਥਾਵਾਂ ਆਯੁਰਵੇਦ ਰਾਹੀਂ ਸ਼ੂਗਰ ਰੋਗ ਤੇ ਕਿਵੇਂ ਕਾਬੂ ਪਾਇਆ ਜਾ ਸਕਦਾ ਹੈ ਉਸ ਬਾਰੇ ਸੈਮੀਨਾਰ,ਲੈਕਚਰ,ਜਾਗਰੂਕਤਾ ਕੈਂਪ ਆਦਿ ਲਗਾ ਕੇ ਲੋਕਾਂ ਨੂੰ ਵੱਧ ਤੋਂ ਵੱਧ ਆਯੁਰਵੇਦ ਅਪਨਾਉਣ ਲਈ ਪ੍ਰੇਰਿਤ ਕਰਨ ਇਹ ਬਹੁਤ ਹੀ ਕੌੜਾ ਸੱਚ ਹੈ ਕਿ ਹਿੰਦੁਸਤਾਨ ਵਿਸ਼ਵ ਦੀ ਡਾਇਬੀਟੀਜ਼ ਕੈਪੀਟਲ ਬਣਦਾ ਜਾ ਰਿਹਾ ਹੈ ਇਸ ਲਈ ਪਹਿਲੇ ਆਯੁਰਵੇਦ ਦਿਵਸ ਦਾ ਥੀਮ ਇਸ ਬੀਮਾਰੀ ਬਾਰੇ ਜਾਗਰੂਕਤਾ ਫੈਲਾਣਾ ਇੱਕ ਬਹੁਤ ਹੀ ਸੁਚੱਜੀ ਸ਼ੁਰੂਆਤ ਹੈ ਆਯੁਰਵੇਦ ਵਿੱਚ ਇਸ ਰੋਗ ਨੂੰ ਵਾਤਿਕ ਪ੍ਰਮੇਹ ਦਾ ਇੱਕ ਪ੍ਰਕਾਰ ਮੰਨਿਆ ਗਿਆ ਹੈ ਅਤੇ ਇਹ ਵੀ ਸਪਸ਼ਟ ਕੀਤਾ ਗਿਆ ਹੈ ਕਿ ਇਹ ਰੋਗ ਅਸਾਧਿਆ ਸ਼੍ਰੇਣੀ ਦਾ ਰੋਗ ਹੈ ਭਾਵ ਇਹ ਕਿ ਇਸ ਨੂੰ ਠੀਕ ਨਹੀਂ ਕੀਤਾ ਜਾ ਸਕਦਾ ੫੦੦੦ ਸਾਲਾਂ ਬਾਦ ਵੀ ਇਹ ਇੱਕ ਸਚਾਈ ਹੈ ਕਿ ਚਿਕਿਤਸਾ ਵਿਗਿਆਨ ਇਸ ਬੀਮਾਰੀ ਤੇ ਕਾਬੂ ਪਾਉਣ ਵਿੱਚ ਅਸਮਰੱਥ ਹੈ ਇਹ ਇੱਕ ਭਿਆਨਕ ਸੱਚ ਹੈ ਕਿ ਸ਼ੂਗਰ ਦਾ ਮਰੀਜ਼ ਕਈ ਅਲਾਮਤਾਂ ਦਾ ਸ਼ਿਕਾਰ ਹੋ ਜਾਂਦਾ ਹੈ ਉਸਦੇ ਗੁਰਦੇ,ਅੱਖਾਂ,ਨਾੜੀ-ਤੰਤਰ, ਦਿਲ ਆਦਿ ਉੱਤੇ ਇਸ ਰੋਗ ਦੇ ਗੰਭੀਰ ਅਤੇ ਮਾਰੂ ਅਸਰ ਪੈਂਦੇ ਹਨ ਸਾਰੀ ਉਮਰ ਦਵਾਈ ਖਾਣ ਦੇ ਬਾਵਜੂਦ ਵੀ ਸ਼ੂਗਰ ਰੋਗ ਦਾ ਮਰੀਜ਼ ਇਸ ਬੀਮਾਰੀ ਤੋਂ ਪੈਦਾ ਹੋਏ ਉਪਦ੍ਰਵਾਂ ਦਾ ਹੀ ਸ਼ਿਕਾਰ ਹੋ ਕੇ ਜ਼ਿੰਦਗੀ ਅਤੇ ਮੌਤ ਨਾਲ ਜੂਝਦਾ ਹੈ ਸ਼ਹਿਰਾਂ ਵਿੱਚ ਧੜੱਲੇ ਨਾਲ ਖੁੱਲ ਰਹੇ ਕਿਡਨੀ ਹਸਪਤਾਲ, ਸਟਰੋਕ ਕਲੀਨਿਕਸ ਅਤੇ ਹਾਰਟ ਸੈਂਟਰ ਇਸ ਗੱਲ ਦੇ ਗਵਾਹ ਹਨ ਕਿ ਮੌਜੂਦਾ ਇਲਾਜ ਪ੍ਰਣਾਲੀ ਮਰੀਜ਼ਾਂ ਦੀ ਉਮਰ ਵਧਾਉਣ ਵਿੱਚ ਤਾਂ ਕੁਝ ਕਾਮਯਾਬ ਹੋਈ ਹੈ ਪਰੰਤੂ ਹਾਲੇ ਵੀ ਬਹੁਤ ਚੁਨੌਤੀਆਂ ਹਨ ਜਿਨ੍ਹਾਂ ਦੇ ਉੱਤਰ ਵਾਸਤੇ ਵਿਸ਼ਵ ਸਿਹਤ ਸੰਸਥਾ (W.H.O.) ਆਯੁਰਵੇਦ ਵੱਲ ਤੱਕਦੀ ਹੈ ਆਯੁਰਵੇਦ ਅਨੁਸਾਰ ਸ਼ੂਗਰ ਰੋਗ ਪ੍ਰਮੇਹ ਰੋਗ ਦੀ ਇਕ ਕਿਸਮ ਵਾਤਿਕ ਪ੍ਰਮੇਹ ਦਾ ਇੱਕ ਪ੍ਰਕਾਰ ਹੈ ਜਿਆਦਾ ਅਰਾਮ ਤਬੀਅਤੀ,ਕਸਰਤ ਆਦਿ ਨਾ ਕਰਨਾ,ਜਿਆਦਾ ਸੌਣਾ,ਦੁੱਧ-ਦਹੀਂ ਅਤੇ ਗੁੜ ਤੋਂ ਬਣੇ

ਭੋਜਨਾਂ ਦਾ ਜਿਆਦਾ ਸੇਵਨ ਕਰਨਾ ਪ੍ਰਮੇਹ ਰੋਗ ਦਾ ਪ੍ਰਮੁੱਖ ਕਾਰਨ ਹੈ ਇਸ ਦੇ ਲੱਛਣਾਂ ਵਿੱਚ ਮੂਤਰ ਦਾ ਜਿਆਦਾ ਮਾਤਰਾ ਅਤੇ ਗੰਧਲੇ ਰੰਗ ਦਾ ਹੋਣਾ ਕਿਹਾ ਗਿਆ ਹੈ ਇਲਾਜ ਦੇ ਲਿਹਾਜ ਨਾਲ ਦੋ ਤਰ੍ਹਾਂ ਦੇ ਸ਼ੂਗਰ ਦੇ ਰੋਗੀ ਮੰਨੇ ਗਏ ਹਨ ਸਥੂਲ ਅਰਥਾਤ ਮੋਟਾਪੇ ਨਾਲ ਗ੍ਰਸਤ ਅਤੇ ਘੱਟ ਵਜਨ ਵਾਲੇ ਕਮਜੋਰ ਜਾਂ ਕ੍ਰਿਸ਼ ਸਥੂਲ ਵਿੱਚ ਅਪਤਰਪਨ ਅਤੇ ਕ੍ਰਿਸ਼ ਵਿੱਚ ਸੰਤਰਪਨ ਚਕਿਤਸਾ ਕੀਤੀ ਜਾਂਦੀ ਹੈ ਇਸ ਤੋਂ ਅਲਾਵਾ ਕਿਸੇ ਮਾਹਰ ਡਾਕਟਰ ਦੀ ਸਲਾਹ ਦੇ ਨਾਲ ਕਰੇਲਾ, ਆਂਵਲਾ, ਹਲਦੀ, ਦੇਵਦਾਰ, ਵਿਜੇਸਾਰ, ਗਿਲੋਅ, ਨਿੰਮ, ਜਾਮਣ, ਗੁੜਮਾਰ, ਅਰਜੁਨ, ਬਬੂਲ, ਅੰਬ ਦੀ ਛਾਲ ਅਤੇ ਗੁਠਲੀ, ਸ਼ਿਲਾਜੀਤ, ਨਾਗ ਭਸਮ, ਸਵਰਣ ਮਾਕਸ਼ਿਕ ,ਵੰਗ ਭਸਮ ਆਦਿ ਔਸ਼ਧੀਆਂ ਦਾ ਪ੍ਰਯੋਗ ਕੀਤਾ ਜਾ ਸਕਦਾ ਹੈ ਸੁਸ਼ਰੁਤ ਸੰਹਿਤਾ ਵਿੱਚ ਭਰਪੂਰ ਪੈਦਲ ਚੱਲਨ ਵਾਲੇ ਰੋਗੀ ਦਾ ਰੋਗ ਮੁਕਤ ਹੋਣਾ ਵੀ ਕਿਹਾ ਗਿਆ ਹੈ ਮੌਜੂਦਾ ਹਾਲਾਤਾਂ ਵਿੱਚ ਸਰਕਾਰ ਵਲੋਂ ਕੀਤੀ ਇਹ ਪਹਿਲ ਸ਼ਲਾਘਾਯੋਗ ਹੈ ਪਰ ਇਸ ਦੇ ਨਾਲ ਹੀ ਸਰਕਾਰਾਂ ਨੂੰ ਇਹ ਗੰਭੀਰਤਾ ਨਾਲ ਸਮਝਣਾ ਪਵੇਗਾ ਕਿ ਦੇਸ਼ ਦੀ ਜਨਤਾ ਜੇ ਸਵਸਥ ਹੋਵੇਗੀ ਤਾਂ ਹੀ ਦੇਸ਼ ਉੱਨਤੀ ਦੀਆਂ ਰਾਹਾਂ ਤੇ ਛਾਲਾਂ ਮਾਰ ਸਕੇਗਾ ਸ਼ੂਗਰ ਵਰਗੀ ਨਾਮੁਰਾਦ ਬੀਮਾਰੀ ਦੇ ਮਾਰੂ ਪ੍ਰਭਾਵਾਂ ਵੱਲ ਦੇਖਦੇ ਹੋਏ ਇਸ ਰੋਗ ਸਬੰਧੀ ਡੂੰਘੀ ਰਿਸਰਚ ਦੀ ਲੋੜ ਹੈ ਅਤੇ ਇਸ ਲਈ ਸਰਕਾਰ ਦੀ ਇਹ ਜਿੰਮੇਵਾਰੀ ਬਣ ਜਾਂਦੀ ਹੈ ਕਿ ਇਸ ਪਹਿਲੂ ਵੱਲ ਧਿਆਨ ਦੇਵੇ ਆਯੁਰਵੇਦ ਵਿੱਚ ਰਿਸਰਚ ਨੂੰ ਉਤਸਾਹਿਤ ਕਰਨਾ ਚਾਹੀਦਾ ਹੈ ਇਸ ਲਈ ਜਿੰਨੇ ਵੀ ਉਪਰਾਲੇ ਕਰਨੇ ਲੋੜੀਂਦੇ ਹਨ ਉਹ ਮਾਹਿਰ ਵਿਦਵਾਨਾਂ ਦੇ ਸਹਿਯੋਗ ਨਾਲ ਕਰਨੇ ਚਾਹੀਦੇ ਹਨ ਸਰਕਾਰ ਦੀ ਇਸ ਪਹਿਲ ਦਾ ਹਿੱਸਾ ਬਣਦਿਆਂ ਮੈਂ ਸਰਕਾਰੀ ਆਯੁਰਵੈਦਿਕ ਡਿਸਪੈਂਸਰੀ ਨਿੱਜਰਾਂ ਜਿਲ੍ਹਾ ਜਲੰਧਰ ਵਿਖੇ ਇਹ ਦਿਹਾੜਾ ਬਹੁਤ ਹੀ ਉਤਸਾਹ ਅਤੇ ਚਾਅ ਨਾਲ ਮਨਾਇਆ ਦਿਨ ਦੀ ਸ਼ੁਰੂਆਤ ਭਗਵਾਨ ਧਨਵੰਤਰੀ ਜੀ ਦੀ ਪੂਜਾ ਅਤੇ ਹਵਨ ਨਾਲ ਕੀਤੀ ਗਈ ਇਸ ਸਮਾਰੋਹ ਵਿੱਚ ਮੇਰੇ ਕਈ ਸਾਥੀ ਡਾਕਟਰ, ਜਿਲ੍ਹਾ ਅਫਸਰ, ਮੈਂਬਰ ਪੰਚਾਇਤ,ਪਿੰਡ ਵਾਸੀ,ਸਮਾਜ ਸੇਵੀ ਸੰਸਥਾਵਾਂ ਦੇ ਮੈਂਬਰ ਆਦਿ ਵੀ ਸ਼ਾਮਿਲ ਹੋਏ ਪੂਜਾ ਤੋਂ ਬਾਅਦ ਇਸ ਰੋਗ ਸਬੰਧੀ ਮਾਹਰ ਡਾਕਟਰਾਂ ਵਲੋਂ ਆਯੁਰਵੇਦ ਰਾਹੀਂ ਸ਼ੂਗਰ ਰੋਗ ਦੇ ਇਲਾਜ ਅਤੇ ਬਚਾਅ ਸਬੰਧੀ ਜਾਨਕਾਰੀ ਦਿੱਤੀ ਗਈ ਇਸ ਦੇ ਨਾਲ ਹੀ ਨਾਲ ਯੋਗ ਦੇ ਮਾਹਰਾਂ ਵਲੋਂ ਯੋਗ ਆਸਨਾਂ ਰਾਹੀਂ ਸ਼ੂਗਰ ਰੋਗ ਦੇ ਇਲਾਜ ਸਬੰਧੀ ਪ੍ਰੈਕਟੀਕਲ ਜਾਨਕਾਰੀ ਦਿੱਤੀ ਗਈ ਇਸ ਤੋਂ ਬਾਅਦ ਰੋਗੀਆਂ ਵਾਸਤੇ ਇੱਕ ਫਰੀ ਮੈਡੀਕਲ ਕੈਂਪ ਵੀ ਲਗਾਇਆ ਗਿਆ ਕੋਈ ਵੀ ਕੰਮ ਪ੍ਰਚਾਰ ਅਤੇ ਪ੍ਰਸਾਰ ਤੋਂ ਬਗੈਰ ਸਫਲ ਨਹੀਂ ਹੋ ਸਕਦਾ ਇੱਕ ਚੰਗੀ ਅਤੇ ਸੁਚੱਜੀ ਸ਼ੁਰੂਆਤ ਤਦ ਹੀ ਸਫਲ ਮੰਨੀ ਜਾ ਸਕਦੀ ਹੈ ਜੇ ਉਸ ਦਾ ਭਰਪੂਰ ਪ੍ਰਚਾਰ ਅਤੇ ਪ੍ਰਸਾਰ ਕੀਤਾ ਜਾਵੇ ਅਤੇ ਨਾਲ ਹੀ ਇਸ ਪ੍ਰਚਾਰ ਅਤੇ ਪ੍ਰਸਾਰ ਵਿੱਚ ਨਿਰੰਤਰਤਾ ਬਣੀ ਰਹੇ ਸੋ ਹੁਣ ਫਰਜ਼ ਬਣਦਾ ਹੈ ਸਰਕਾਰ,ਗੈਰ ਸਰਕਾਰੀ ਸੰਸਥਾਵਾਂ, ਆਯੁਰਵੇਦ ਮਾਹਰ ਡਾਕਟਰਾਂ , ਫਾਰਮੇਸੀਆਂ ਦਾ ਕਿ ਰਾਸ਼ਟਰੀ ਆਯੁਰਵੇਦ ਦਿਵਸ ਇਕ ਦਿਨ ਤੱਕ ਹੀ ਸੀਮਿਤ ਨਾ ਰਹੇ ਸਗੋਂ ਨਾ ਰੁਕਨ ਵਾਲੀ ਮੁਹਿਮ ਬਣ ਜਾਵੇ ਤਾਂ ਜੋ ਸਵਸਥ ਦੀ ਸਿਹਤ ਦੀ ਰੱਖਿਆ ਅਤੇ ਬੀਮਾਰ ਦੇ ਇਲਾਜ ਦਾ ਆਯੁਰਵੇਦ ਦਾ ਮੁੱਢਲਾ ਮੰਤਵ ਪੂਰਾ ਹੋ ਸਕੇ ਜੈ ਧਨਵੰਤਰੀ

*ਆਯੁਰਵੇਦ ਮਾਹਿਰ ੪੪,ਏਕਤਾ ਵਿਹਾਰ ਜਲੰਧਰ*

*ਫੋਨ: ੯੮੧੫੯-੬੬੧੯੮*

## ਸੋਮਾ ਸੀ ਪਿਆਰ ਦਾ

*—ਸੂਬਾ ਨਿਰੰਜਨ ਸਿੰਘ ਟਮਕੋਦੀ*

ਬਖਸ਼ਦਾ ਗਰੀਬਾਂ ਤਾਂਈ ਤਾਨ, ਮਾਨ, ਸ਼ਾਨ ਜਿਹੜਾ,
ਗੁਰੂ ਪ੍ਰਤਾਪ ਦੀ ਜੋ ਵਾੜੀ ਨੂੰ ਸਵਾਰਦਾ।
ਦੁਨੀਆਂ ਦੇ ਵਿੱਚ ਜੀਹਦਾ ਕੋਈ ਵੀ ਨਹੀਂ ਥਾਂ ਹੁੰਦਾ,
ਗੋਦੀ 'ਚ ਬੈਠਾ ਕੇ ਆਪ ਉਸ ਨੂੰ ਪਿਆਰ ਦਾ।
ਦੁੱਖੜੇ ਨਿਵਾਰਦਾ ਤੇ ਸੇਵਕਾਂ ਨੂੰ ਤਾਰਦਾ ਉਹ,
ਜਾਲਮਾਂ ਨੂੰ ਮਾਰਦਾ ਤੇ ਸੰਤਾਂ ਨੂੰ ਉਬਾਰਦਾ।
ਮੈਂ ਨਹੀਂ ਕਹਿ ਰਿਹਾ ਕਹਿ ਰਿਹਾ ਜਹਾਨ ਸਾਰਾ,
ਗੁਰੂ ਜਗਜੀਤ ਸਿੰਘ ਸੋਮਾ ਸੀ ਪਿਆਰ ਦਾ।

ਲੱਗੀ ਹੈ ਦਰਦ ਜੀਹਨੂੰ ਜਾਣਦਾ ਦਰਦ ਉਹ,
ਉਹੋ ਉਹਦੀ ਯਾਦ ਵਿੱਚ ਸਦਾ ਭੁੱਬਾਂ ਮਾਰਦਾ।
ਸੀਨਾ ਲੀਰੋ ਲੀਰ ਤੇ ਫ਼ਕੀਰਾਂ ਵਾਂਗੂੰ ਦਸ਼ਾ ਸਾਡੀ,
ਰੁੱਸ ਗਿਆ ਮਾਲੀ ਸਾਥੋਂ ਸਾਡੀ ਗੁਲਜਾਰ ਦਾ।

ਜਿਸਦੀ ਜੁਦਾਈ ਕਰ ਛੱਡਿਆ ਸ਼ੁਦਾਈ ਸਾਨੂੰ,
ਰਾਹ ਸਦਾ ਤੱਕਦੇ ਹਾਂ ਸੱਚੇ ਦਿਲਦਾਰ ਦਾ।
ਪ੍ਰੇਮ ਤੇ ਪਿਆਰ ਦੀ ਫੁਹਾਰ ਦਿੰਦਾ ਸਾਰਿਆਂ ਨੂੰ,
ਗੁਰੂ ਜਗਜੀਤ ਸਿੰਘ ਸੋਮਾ ਸੀ ਪਿਆਰ ਦਾ।

# ਸ੍ਰੀ ਸਤਿਗੁਰੂ ਉਦੈ ਸਿੰਘ ਜੀ ਸਹਾਇ

## ਅਰਦਾਸ

ਗੁਰ ਪ੍ਰਤਾਪ ਜੀ ਸੁਣੋ ਅਰਦਾਸ ਸਾਡੀ
ਹੱਥ ਜੋੜਕੇ ਅਸੀਂ ਅਰਦਾਸ ਕਰਦੇ।
ਏਥੇ ਕੋਈ ਨਾਂ ਸੁਣੇ ਫਰਿਆਦ ਸਾਡੀ
ਤੇਰੇ ਦਾਤਿਆ ਚਰਨਾਂ ਦੇ ਪਾਸ ਕਰਦੇ।

ਜੀਵਨ ਨਗਰ ਦੇ ਵਾਲੀਆ ਵੇਖ ਆ ਕੇ
ਹੋਣਾ ਕੀ ਸੀ? ਪਰ ਕੀ ਹੋ ਰਿਹਾ ਏ।
ਕੋਈ ਜ਼ੁਲਮ ਕਰਦਾ ਕੋਈ ਭੁਗਤ ਦਾ ਏ।
ਕੋਈ ਪੁੱਠੀਆਂ ਚੱਕੀਆਂ ਝੋਅ ਰਿਹਾ ਏ।

ਇਸ ਚੱਕੀ ਚ, ਦਾਣਿਆਂ ਵਾਂਗ ਪਿਸਦੇ,
ਜਿਨਾਂ ਤਾਈਂ ਪਿਆਰ ਨਾਲ ਤਕਦਾ ਸੈਂ।
ਦਾਤਾਂ ਵੰਡਦਾ ਰਿਹਾ ਪਿਆਰ ਦੀਆਂ,
ਕਰਦਾ ਰਹਿਮਤਾਂ ਕਦੇ ਨਾਂ ਥਕਦਾ ਸੈਂ।

ਹੱਥੀਂ ਲਾ ਫੁਲਵਾੜੀਆਂ ਪਾਲੀਆਂ ਜੋ,
ਤੱਕ ਚੰਦਰਾ ਅੱਜ ਭੁਚਾਲ ਆਇਆ।
ਸਰਸਾ ਨਦੀ ਤੇ ਪਿਆ ਦਸਮੇਸ਼ ਜੀ ਤੇ
ਸਰਸਾ ਜਿਲੇ, ਖਵਰੇ ਕਿਹੜੇ ਹਾਲ ਆਇਆ।

ਨਾਮ ਬਾਣੀ ਸੁੱਚ, ਸੋਧ, ਤੋਂ ਡਰਦਾ ਉਹ,
ਲੁੱਕਦਾ ਰਿਹਾ ਸੀ ਤੇਰੇ ਪਰਛਾਵਿਆਂ ਤੋਂ।
ਤੇਰੇ ਚਿਹਰੇ ਦੇ ਨੂਰ ਤੋਂ ਰਿਹਾ ਡਰਦਾ।
ਪਰ ਨਾਂ ਝੇਂਪਿਆ ਇਨਾਂ ਛਲਾਵਿਆਂ ਤੋਂ।

ਤੇਰੀ ਜੋਤ ਦੀ ਛਾਂ ਦੇ ਹੇਠ ਪ੍ਰੀਤਮ,
ਅੱਜ ਤੱਕ ਸੀ ਅਸਾਂ ਬਹਾਰ ਲੁੱਟੀ।
ਕੱਲੇ ਅਸਾਂ ਨਾਂ ਲਇਆ ਪਿਆਰ ਤੇਰਾ,
ਖੁਸ਼ੀ ਦਾਤਿਆ ਸਾਰੇ ਸੰਸਾਰ ਲੁੱਟੀ।

ਪਰ ਕੀ ਹੋ ਗਿਆ ਕਦੀ ਤੂੰ ਸੋਚਿਆ ਏ,
ਕੋਈ ਬਾਗਾਂ ਚੋਂ ਫੁੱਲ, ਤਰੋੜਦਾ ਕਿਉਂ,
ਜੇ ਕੋਈ ਜੋੜ ਨਹੀਂ ਸਕਦਾ ਨਾਂ ਜੋੜੇ,
ਐਪਰ ਦਾਤਿਆ ਦੱਸ ਵਿਛੋੜਦਾ ਕਿਉਂ।
ਖਿੜੀਆਂ ਰਹਿਣ ਬਹਾਰਾਂ ਤੇ ਫੁੱਲ ਮਹਿਕਣ,
ਮਾਂ ਭੁਪਿੰਦਰ ਦੀਆਂ ਅੱਖਾਂ ਦਾ ਨੂਰ ਬਣਕੇ।
ਠੰਢੀ ਆਤਮਾ ਰਹਿੰਦੀ 'ਪ੍ਰਤਾਪ' ਤੇਰੀ,
ਤੇਰੇ ਨੂਰ ਦਾ ਰਹਿੰਦੇ ਸਰੂਰ ਬਣਕੇ।

ਬੜੇ ਮੋਹ ਪਿਆਰ ਦੀ ਤੰਦ ਪੱਕੀ,
ਕਿਸੇ ਚੰਦਰੇ ਅੱਜ ਤਰੋੜ ਦਿੱਤੀ।
ਕਿਸੇ ਸੁੱਟਿਆ ਜਾਲ ਵਿਖੇਪਤਾ ਦਾ,
ਰਾਮ, ਲਛਮਣ ਦੀ ਜੋੜੀ ਵਿਛੋੜ ਦਿੱਤੀ।

ਜੀਵਨ ਦਾਤੀਏ ਮਾਂ, ਆ ਤੱਕ ਆਕੇ,
ਜੀਵਨ ਨਗਰ ਤੇਰਾ ਅੱਜ ਕੁਰਲਾਂਵਦਾ ਏ।
ਬਾਹਾਂ ਉੱਚੀਆਂ ਕਰ ਫਰਿਆਦ ਕਰਦਾ,
ਕਿਉਂ ਤਰਸ ਨਾਂ ਅੰਮੀਏਂ ਆਂਵਦਾ ਏ।

ਜਾਂ ਆਪ ਆਜਾ ਸੁਣਜਾ ਦੁੱਖ ਸਾਡੇ,
ਜਾਂ ਭੇਜ ਪ੍ਰਤਾਪ ਨੂੰ, ਵੇਖ ਜਾਏ।
ਜਿਹੜੇ ਤਪਦੇ ਭੱਠ ਨੇ ਈਰਖਾ ਦੇ,
ਕਹਿਦੇ ਉਹ ਵੀ ਆਕੇ ਜ਼ਰਾ ਸੇਕ ਜਾਏ।

ਗੁਰ ਪ੍ਰਤਾਪ ਜੇ, ਤੁਸੀਂ ਨਹੀਂ ਬਾਂਹ ਫੜਨੀ,
ਚੀਨੀ ਵਾਲੇ ਨੂੰ ਗੱਲ ਸੁਣਾ ਦੇਣੀ।
ਸਿੱਖੀ ਪਾਰੇ ਦੇ ਵਾਂਗ ਪਈ ਥਿੜਕਦੀ ਏ,
ਗੱਲ ਉਹਨਾਂ ਦੇ ਕੰਨੀ ਵਹਾ ਦੇਣੀ।

ਹੱਥ ਬੰਨਕੇ ਸਾਡੀ ਅਰਜੋਈ ਦਾਤਾ,
ਗੁਰ ਜਗਜੀਤ ਜੀ ਮੇਹਰ ਗੁਜਾਰਿਉ ਜੇ।
ਤੂੰ ਤਾਂ ਦਾਤਾ ਆਪ ਨਿਰਲੇਪ ਰਹਿਣਾ,
ਜੇ.ਕੇ ਸੰਧੂ ਨੂੰ ਇੰਝ ਨਾਂ ਮਾਰਿਉ ਜੇ,
"ਜੇ. ਕੇ. ਸੰਧੂ" ਨੂੰ ਇੰਝ ਨਾਂ ਮਾਰਿਉ ਜੇ।

—ਜੰਗੀਰ ਕੌਰ ਸੰਧੂ
ਮਮੇਰਾ ਰੋਡ ਨਮਸਤੇ ਚੌਂਕ
ਐਲਨਾਬਾਦ ਸਿਰਸਾ



ਪੰਜਾਬੀ ਦੀ ਉੱਘੀ ਲੇਖਿਕਾ ਸ੍ਰੀਮਤੀ ਜੰਗੀਰ ਕੌਰ ਜੀ ਸੰਧੂ ਮਿਤੀ 10-10-2016 ਨੂੰ ਆਪਣੀ ਸੰਸਾਰਕ ਯਾਤਰਾ ਪੂਰੀ ਕਰਦੇ ਹੋਏ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਚ ਜਾ ਬਿਰਾਜੇ ਹਨ।

ਉਹ ਬੀਮਾਰੀ ਦੀ ਹਾਲਤ ਵਿੱਚ, ਠੀਕ ਨਾਂ ਹੁੰਦਿਆਂ ਹੋਇਆਂ ਵੀ ਇਹ ਦੋਵੇਂ ਕਵਿਤਾਵਾਂ 'ਅਰਦਾਸ' ਅਤੇ 'ਸ਼ਹੀਦ ਬਿਸ਼ਨ ਸਿੰਘ' ਆਪਣੇ ਹੱਥੀਂ 'ਵਰਿਆਮ' ਵਿੱਚ ਪ੍ਰਕਾਸ਼ਿਤ ਕਰਨ ਲਈ ਭੇਜਣਾ ਚਾਹ ਰਹੇ ਸਨ।

ਜਿਹੜਾ ਕਿਸੇ ਕਾਰਣ ਲੇਟ ਹੋਣ ਤੇ ਭੇਜ ਨਹੀਂ ਸਕੇ, ਅਤੇ ਅੱਜ ਉਹ ਸਾਨੂੰ ਛੱਡ ਕਿ ਜਾ ਚੁਕੇ ਹਨ। ਜਿਸ ਨੂੰ ਆਪਣੀ ਪਤ੍ਰਿਕਾ ਵਿੱਚ ਪ੍ਰਕਾਸ਼ਿਤ ਕਰਕੇ ਤੁਸੀਂ ਵੀ ਆਪਣਾ ਸਹਿਯੋਗ ਦਿਉ ਤਾਂਕਿ ਉਹਨਾਂ ਦੀ ਆਖਰੀ ਇੱਛਾ ਪੂਰੀ ਹੋਏ ਅਤੇ ਉਹਨਾਂ ਦੀ ਆਤਮਾ ਨੂੰ ਸਕੂਨ ਮਿਲੇ।

ਹਾਲਾਂਕਿ ਪਹਿਲੇ ਵੀ ਉਹਨਾਂ ਦੀਆਂ ਕਈ ਕਵਿਤਾਵਾਂ ਵਰਿਆਮ ਵਿੱਚ ਪ੍ਰਕਾਸ਼ਿਤ ਹੋ ਚੁੱਕੀਆਂ ਹਨ, ਜਿਸ ਕਰਕੇ ਉਹ ਬਹੁਤ ਸਮੇਂ ਤੋਂ ਤੁਹਾਡੇ ਨਾਲ ਜੁੜੇ ਹੋਏ ਸਨ, ਅਤੇ ਤੁਹਾਡੇ ਸਹਿਯੋਗ ਨਾਲ ਉਹਨਾਂ ਦੀਆ ਕਵਿਤਾਵਾਂ ਰਾਹੀਂ ਹਮੇਸ਼ਾ ਜੁੜੇ ਰਹਿਣਗੇ।

ਅਦਾਰਾ ਵਰਿਆਮ ਪਰਿਵਾਰ ਦੀ ਇਸ ਦੁੱਖ ਭਰੀ ਘੜੀ ਵਿੱਚ ਸ਼ਾਮਿਲ ਹੈ। ਸ੍ਰੀ ਸਤਿਗੁਰੂ ਜੀ ਵਿਛੜੀ ਹੋਈ ਆਤਮਾ ਨੂੰ ਚਰਨਾਂ ਵਿੱਚ ਨਿਵਾਸ ਬਖਸ਼ਣ।

# ਪਟਾਕਿਆਂ ਦੀ ਮਾਰ



—ਡਾ. ਹਰਸ਼ਿੰਦਰ ਕੌਰ

ਮੈਂ ਉਸ ਵੇਲੇ ਇਨਟਰਨਸ਼ਿਪ ਦੌਰਾਨ ਰਾਜਿੰਦਰਾ ਹਸਪਤਾਲ ਵਿਚ ਕੰਮ ਕਰ ਰਹੀ ਸੀ। ਦੀਵਾਲੀ ਦਾ ਦਿਨ ਸੀ। ਮੇਰੇ ਨਾਲ ਦੇ ਹੋਸਟਲਾਂ ਵਿਚ ਰਹਿੰਦੇ ਡਾਕਟਰ ਛੁੱਟੀ ਕਾਰਨ ਘਰ ਚਲੇ ਗਏ ਹੋਏ ਸਨ। ਮੈਂ ਪਟਿਆਲੇ ਰਹਿਣ ਸਦਕਾ ਉਸ ਦਿਨ ਡਿਊਟੀ ਉੱਤੇ ਸੀ ਤੇ ਨਾਲ ਸਨ ਮੇਰੇ ਇਕ ਸੀਨੀਅਰ ਡਾਕਟਰ ਜੋ ਹਾਊਸ ਜਾਬ ਕਰ ਰਹੇ ਸਨ।

ਸਵੇਰ ਵੇਲੇ ਤਾਂ ਇਕ ਵੀ ਕੇਸ ਨਾ ਆਇਆ। ਅਸੀਂ ਖ਼ੁਸ਼ ਸੀ ਕਿ ਕੋਈ ਮਰੀਜ਼ ਨਹੀਂ ਆਇਆ। ਸਾਰੇ ਤਿਉਹਾਰ ਵਿਚ ਰੁੱਝੇ ਹੋਏ ਹੋਣਗੇ। ਰਾਤ ਅੱਠ ਵਜੇ ਮੈਂ ਡਿਊਟੀ ਮੁਕਾ ਕੇ ਘਰ ਜਾਣਾ ਸੀ। ਇਸੇ ਲਈ ਅਸੀਂ ਮਸਾਂ ਹੀ ਵਕਤ ਲੰਘਾ ਰਹੇ ਸੀ। ਸ਼ਾਮ ਪੰਜ ਕੁ ਵਜੇ ਅਸੀਂ ਬਾਹਰੋਂ ਗਰਮ ਗਰਮ ਕੌਫੀ ਮੰਗਵਾਈ। ਹਾਲੇ ਪਹਿਲਾ ਘੁੱਟ ਹੀ ਭਰਿਆ ਹੋਵੇਗਾ ਕਿ ਚੀਕਦੇ ਕਰਲਾਉਂਦੇ ਚਾਰ ਜਣੇ ਬੱਚਾ ਵਾਰਡ ਅੰਦਰ ਆ ਗਏ। ਉਨ੍ਹਾਂ ਨੇ ਇਕ ਬੱਚਾ ਚੁੱਕਿਆ ਹੋਇਆ ਸੀ। ਬੱਚੇ ਦਾ ਮੂੰਹ ਬੁਰੀ ਤਰ੍ਹਾਂ ਝੁਲਸਿਆ ਪਿਆ ਸੀ ਤੇ ਕਿਤੇ ਕਿਤੇ ਲਹੂ ਵੀ ਵੱਗ ਰਿਹਾ ਸੀ। ਮੂੰਹ ਉੱਤੇ ਚਿੱਟਾ ਜਿਹਾ ਲੇਪ ਲਾਇਆ ਹੋਇਆ ਸੀ ਤੇ ਗੰਦਾ ਜਿਹਾ ਛੋਟਾ ਜਿਹਾ ਕਪੜਾ ਲਪੇਟਿਆ ਪਿਆ ਸੀ ਜੋ ਲਹੂ ਨਾਲ ਭਿੱਜਿਆ ਪਿਆ ਸੀ।

ਪੂਰਾ ਚੈਕਅੱਪ ਕਰਨ ਬਾਅਦ ਪਤਾ ਲੱਗਿਆ ਕਿ ਉਸ ਬੱਚੇ ਦੀਆਂ ਦੋਵੇਂ ਅੱਖਾਂ ਹਮੇਸ਼ਾ ਲਈ ਖ਼ਤਮ ਹੋ ਚੁੱਕੀਆਂ ਹਨ। ਪੁੱਛਣ ਉੱਤੇ ਪਤਾ ਲੱਗਿਆ ਕਿ ਉਸ ਬੱਚੇ ਨੇ ਅਨਾਰ ਚਲਾਉਣ ਦੀ ਕੋਸ਼ਿਸ਼ ਕੀਤੀ ਜੋ ਚੱਲਿਆ ਨਹੀਂ ਤੇ ਫੇਰ ਉਸ ਨੂੰ ਚੁੱਕ ਕੇ ਅੱਖਾਂ ਨੇੜੇ ਲਿਆ ਕੇ ਵੇਖਣ ਦੀ ਕੋਸ਼ਿਸ਼ ਕਰ ਰਿਹਾ ਸੀ ਜਦੋਂ ਅਨਾਰ ਫੱਟ ਗਿਆ। ਆਂਢ ਗੁਆਂਢ ਤੇ ਘਰ ਵਾਲਿਆਂ ਨੇ ਕੋਲਗੇਟ ਟੂਥਪੇਸਟ ਉੱਤੇ ਮਲ ਕੇ ਚੰਗੀ ਤਰ੍ਹਾਂ ਗਰਮ ਸ਼ਾਲ ਵਿਚ ਲਪੇਟ ਕੇ ਰਗੜ ਕੇ ਮੂੰਹ ਮਲ ਦਿੱਤਾ। ਨਤੀਜਾ ਸਾਹਮਣੇ ਸੀ। ਹੱਥ, ਛਾਤੀ ਤੇ ਮੂੰਹ ਸੜੇ ਹੋਏ ਤੇ ਅੱਖਾਂ ਦੀ ਰੌਸ਼ਨੀ ਖ਼ਤਮ!



ਇਹ ਪਹਿਲਾ ਕੇਸ ਸੀ ਜਿਸਨੇ ਸਾਡਾ ਮੂਡ ਖ਼ਰਾਬ ਕਰ ਦਿੱਤਾ। ਮਾਪਿਆਂ ਦੇ ਵੈਣ ਸੁਣੇ ਨਹੀਂ ਸਨ ਜਾਂਦੇ। ਗ਼ਲਤੀ ਉਨ੍ਹਾਂ ਦੀ ਆਪਣੀ ਸੀ। ਉਨ੍ਹਾਂ ਦਾ ਇਕਲੌਤਾ ਬੱਚਾ ਹਮੇਸ਼ਾ ਲਈ ਅੰਨ੍ਹਾ ਹੋ ਚੁੱਕਿਆ ਸੀ। ਕਿਸ ਅੱਗੇ ਦੁਖੜਾ ਫਰੋਲਦੇ!

ਫੇਰ ਤਾਂ ਜਿਵੇਂ ਹੱਦ ਹੀ ਹੋ ਗਈ। ਰਾਤ ਅੱਠ ਵਜੇ ਡਿਊਟੀ ਖ਼ਤਮ ਹੋਣ ਤਕ ਬਸ ਲਾਈਨ ਹੀ ਬੱਝ ਗਈ ਸੀ। ਇਕ ਪਲ ਵੀ ਵਿਹਲ ਨਹੀਂ ਮਿਲਿਆ। ਲਗਾਤਾਰ ਪਟਾਕਿਆਂ ਨਾਲ ਸੜੇ ਬੱਚਿਆਂ ਦੇ ਕੇਸ ਜਿਨਾਂ ਵਿਚ ਇਕ ਦਾ ਤਾਂ ਪੂਰਾ ਸੱਜਾ ਹੱਥ ਹੀ ਉੱਡ ਗਿਆ ਹੋਇਆ ਸੀ, ਆਉਂਦੇ ਰਹੇ। ਕੇਸ ਏਨੇ ਜ਼ਿਆਦਾ ਸਨ ਕਿ ਸਭ ਨੂੰ ਸਾਂਭਦੇ ਰਾਤ ਦੇ ਨੌਂ ਵੱਜ ਗਏ! ਉਦੋਂ ਕੋਈ ਮੋਬਾਈਲ ਫ਼ੋਨ ਹੁੰਦੇ ਨਹੀਂ ਸੀ ਕਿ ਘਰ ਖ਼ਬਰ ਕਰਦੀ। ਮੇਰੇ ਮੰਮੀ ਫ਼ਿਕਰ ਕਰਦੇ ਬਾਹਰ ਗਲੀ ਵਿਚ ਉਦੋਂ ਤੱਕ ਖਲੋਤੇ ਰਹੇ ਜਦ ਤਕ ਮੈਂ ਵਾਪਸ ਘਰ ਨਾ ਪਹੁੰਚੀ। ਰਸਤੇ ਵਿਚ ਵੀ ਲੋਕ ਜੋ ਪਟਾਕੇ ਚਲਾ ਰਹੇ ਸਨ ਉਹ ਅੱਗ ਲਾ ਕੇ ਰਾਹ ਚਲਦਿਆਂ ਉੱਤੇ ਸੁੱਟ ਰਹੇ ਸਨ।

ਏਨੇ ਸੜੇ ਹੋਏ ਕੇਸ ਵੇਖ ਕੇ ਘਰ ਵਾਪਸ ਆ ਕੇ ਕੌਣ ਪਟਾਕੇ ਚਲਾ ਸਕਦਾ ਸੀ? ਮੇਰਾ ਤਾਂ ਉੱਕਾ ਹੀ ਜੀਅ ਨਹੀਂ ਕੀਤਾ। ਉਸ ਦੀਵਾਲੀ ਉੱਤੇ ਸਿਰਫ਼ ਮੋਮਬੱਤੀਆਂ ਬਾਲ ਕੇ ਹੀ ਦੀਵਾਲੀ ਮਨਾਈ।

ਉਹ ਕੋਈ ਪਹਿਲੀ ਤੇ ਆਖ਼ਰੀ ਵਾਰ ਨਹੀਂ ਸੀ ਕਿ ਪਟਾਕਿਆਂ ਨਾਲ ਕੋਈ ਸੜਿਆ ਨਾ ਹੋਵੇ। ਹਰ ਸਾਲ ਅਨੇਕ ਸੜੇ ਹੋਏ ਬੱਚੇ ਹਸਪਤਾਲਾਂ ਵਿਚ ਪਹੁੰਚ ਰਹੇ ਹਨ ਪਰ ਕੀ ਮਜਾਲ ਕੋਈ ਜਣਾ ਇਹ ਵੇਖ ਕੇ ਪਟਾਕਿਆਂ ਤੋਂ ਗੁਰੇਜ਼ ਕਰੇ।

ਪਟਾਕਿਆਂ ਨਾਲ ਸੜੇ ਬੱਚਿਆਂ ਬਾਰੇ ਕੁੱਝ ਖੋਜਾਂ ਦਾ ਜ਼ਰੂਰ ਮੈਂ ਜ਼ਿਕਰ ਕਰਾਂਗੀ।

ਜੈਪੁਰ ਦੇ ਇਕ ਵੱਡੇ ਅੱਖਾਂ ਦੇ ਹਸਪਤਾਲ ਤੇ ਸੂਰਤ ਦੇ ਮੈਡੀਕਲ ਕਾਲਜ ਵਿਚ ਖੋਜ ਜ਼ਾਹਿਰ ਕਰ ਰਹੀ ਹੈ ਕਿ

ਬਹੁਗਿਣਤੀ ਸੜੇ ਹੋਏ ਕੇਸ 12 ਸਾਲ ਤੋਂ ਛੋਟੇ ਬੱਚਿਆਂ ਦੇ ਹੁੰਦੇ ਹਨ ਤੇ ਉਹ ਵੀ ਜ਼ਿਆਦਾਤਰ ਮੁੰਡੇ। ਬਹੁਤੇ ਕੇਸ ਬੰਬ ਦੇ ਫਟਣ ਨਾਲ ਵੇਖੇ ਗਏ ਹਨ, ਖ਼ਾਸ ਕਰ ਜਦੋਂ ਉਹ ਨਾ ਫਟੇ ਤਾਂ ਉਸਨੂੰ ਚੁੱਕ ਕੇ ਜਾਂ ਝੁੱਕ ਕੇ ਨੇੜੇ ਹੋ ਕੇ ਵੇਖਣ ਦੀ ਕੋਸ਼ਿਸ਼ ਕੀਤੀ ਗਈ ਹੋਵੇ। ਲਗਭਗ ਏਨੀ ਹੀ ਗਿਣਤੀ ਦੇ ਕੇਸ ਕਿਸੇ ਹੋਰ ਵੱਲੋਂ ਪਟਾਕਾ ਪਰ੍ਹਾਂ ਸੁੱਟਣ ਨਾਲ ਬੇਧਿਆਨੇ ਲੰਘ ਰਹੇ ਜਾਂ ਦੂਰ ਖੜ੍ਹੇ ਬੰਦੇ ਦੇ ਸੜਨ ਨਾਲ ਰਿਪੋਰਟ ਹੁੰਦੇ ਹਨ।

ਖੋਜ ਨੇ ਸਾਬਤ ਕੀਤਾ ਕਿ ਜ਼ਿਆਦਾਤਰ ਕੇਸਾਂ ਵਿਚ ਮਾਪੇ ਨੇੜੇ ਨਹੀਂ ਖੜ੍ਹੇ ਹੁੰਦੇ ਤੇ ਬੱਚੇ ਮਰਦਾਨਗੀ ਵਿਖਾਉਣ ਦੇ ਚੱਕਰ ਵਿਚ ਸੜ ਜਾਂਦੇ ਹਨ। ਸਿਰਫ ਬੰਬ ਹੀ ਨਹੀਂ, ਛੋਟੇ ਪਟਾਕਿਆਂ ਦੇ ਪੈਕਟ, ਫੁਲਝੜੀਆਂ ਚਰਖੜੀ, ਹਵਾਈਆਂ, ਅਨਾਰ, ਸਟਿਕਸ ਆਦਿ ਨਾਲ ਵੀ ਬਥੇਰੇ ਬੱਚੇ ਸੜੇ ਵੇਖੇ ਗਏ ਹਨ।

ਇਨ੍ਹਾਂ ਸਾਰਿਆਂ ਤੋਂ ਹੀ ਖ਼ਤਰਨਾਕ ਹੁੰਦਾ ਹੈ ਦੇਸੀ ਅਨਾਰ ਬੰਬ, ਜਿਸ ਵਿਚ ਕੁੱਜੇ ਵਿਚ ਬਚਿਆ ਹੋਇਆ ਖੁੱਲਾ ਬੰਬ ਮਸਾਲਾ ਭਰ ਕੇ ਸੀਲ ਕਰ ਦਿੱਤਾ ਜਾਂਦਾ ਹੈ ਤੇ ਇਸ ਨਾਲ ਪੂਰੀ ਦੀ ਪੂਰੀ ਅੱਖ ਬਾਹਰ ਨਿਕਲੀ ਲਟਕੀ ਹੋਈ ਵੇਖੀ ਗਈ ਹੈ।

ਸੜਨ ਦੇ ਬਹੁਤੇ ਕੇਸ ਸ਼ਾਮ ਸਾਢੇ ਕੁ ਪੰਜ ਵਜੇ ਤੋਂ ਰਾਤ 12 ਵਜੇ ਤਕ ਤੇ ਸਵੇਰੇ 6 ਤੋਂ 11 ਕੁ ਵਜੇ ਤਕ ਵੇਖਣ ਨੂੰ ਮਿਲਦੇ ਹਨ। ਬੋਤਲ ਵਿਚ ਰੱਖੀ ਹਵਾਈ ਨਾਲ ਜੇ ਬੋਤਲ ਫਟ ਜਾਏ ਤਾਂ ਸ਼ੀਸ਼ੇ ਦੇ ਟੋਟਿਆਂ ਨਾਲ ਕਾਫੀ ਡੂੰਘੇ ਜ਼ਖ਼ਮ ਹੋ ਜਾਂਦੇ ਹਨ।

ਅੱਖ ਵਿਚਲੇ ਜ਼ਖ਼ਮ ਕਈ ਕਿਸਮਾਂ ਦੇ ਹੋ ਸਕਦੇ ਹਨ ਜਿਸ ਵਿਚ ਡੇਲੇ ਦੇ ਕਾਲੇ ਹਿੱਸੇ ਉੱਤੇ ਦਾਗ਼, ਅੱਖ ਵਿਚਲੇ ਲੈਂਸ ਦਾ ਨਿਕਲ ਜਾਣਾ, ਅੱਖ ਫਿਸ ਜਾਣੀ ਜਾਂ ਬਾਹਰ ਨਿਕਲ ਜਾਣੀ, ਰੈਟੀਨਾ ਸੜ ਜਾਣਾ, ਅੱਖਾਂ ਅੰਦਰ ਕੁੱਝ ਫਸ ਜਾਣ, ਆਦਿ ਤੋਂ ਲੈ ਕੇ ਮੂੰਹ ਜਾਂ ਸਰੀਰ ਦੇ ਹੋਰ ਹਿੱਸਿਆਂ ਦੇ ਸੜਨ ਜਾਂ ਅੰਗ ਦਾ ਨਕਾਰਾ ਹੋ ਜਾਣਾ, ਆਦਿ ਵੇਖਿਆ ਗਿਆ ਹੈ।

ਕਈ ਵਾਰ ਤਾਂ ਕੇਸ ਵਿਗੜਦੇ ਹੀ ਇਸਲਈ ਹਨ ਕਿ ਘਰ ਹੀ ਓਹੜ ਪੋਹੜ ਕਰਨ ਵਿਚ ਕਾਫ਼ੀ ਸਮਾਂ ਲੰਘਾ ਦਿੱਤਾ ਜਾਂਦਾ ਹੈ ਜਾਂ ਊਟ ਪਟਾਂਗ ਚੀਜ਼ਾਂ ਸੜੀ ਹੋਈ ਚਮੜੀ ਉੱਤੇ ਥੱਪ ਦਿੱਤੀਆਂ ਜਾਂਦੀਆਂ ਹਨ।

ਭਾਵੇਂ ਬਾਲ ਮਜ਼ਦੂਰੀ ਰੋਕਣ ਦੇ ਕਿੰਨੇ ਹੀ ਕਾਨੂੰਨ ਬਣਾ ਲਏ ਗਏ ਹੋਣ ਪਰ ਅਸਲ ਵਿਚ ਪਟਾਕਿਆਂ ਦੀਆਂ ਫੈਕਟਰੀਆਂ ਹਾਲੇ ਵੀ ਬਾਲ ਮਜ਼ੂਰਾਂ ਉੱਤੇ ਹੀ ਨਿਰਭਰ ਹਨ। ਇਸੇ ਲਈ ਸਿਰਫ ਚਲਾਉਣ ਲੱਗਿਆਂ ਹੀ ਨਹੀਂ ਬਲਕਿ ਪਟਾਕੇ ਬਣਾਉਣ ਲੱਗਿਆਂ ਵੀ ਬਥੇਰੇ ਬੱਚੇ ਸੜ ਜਾਂਦੇ ਹਨ ਜਿਨ੍ਹਾਂ ਨੂੰ ਕੋਈ ਮੁਆਵਜ਼ਾ ਨਹੀਂ ਮਿਲਦਾ ਕਿਉਂਕਿ ਉਹ ਬਾਰਾਂ ਵਰ੍ਹਿਆਂ ਤੋਂ ਹੇਠਾਂ ਦੀ ਉਮਰ ਦੇ ਹੁੰਦੇ ਹਨ ਤੇ ਅਨਪੜ੍ਹ ਹੁੰਦੇ ਹੋਏ ਆਪਣੇ ਹੱਕਾਂ ਤੋਂ ਉੱਕਾ ਹੀ ਅਣਜਾਣ ਹੁੰਦੇ ਹਨ। ਜਿਹੜੇ ਫਿਊਜ਼ ਪਟਾਕੇ ਨੂੰ ਫਟਣ ਤੋਂ ਰੋਕਣ ਲਈ ਵਰਤੇ ਜਾ ਰਹੇ ਹਨ, ਉਹ ਵੀ ਪੈਸੇ ਬਚਾਉਣ ਖ਼ਾਤਰ ਘਟੀਆ ਕਿਸਮ ਦੇ ਹੀ ਵਰਤੇ ਜਾ ਰਹੇ ਹਨ ਜਿਸ ਨਾਲ ਪਟਾਕੇ ਨੂੰ ਅੱਗ ਲਾਉਂਦੇ ਸਾਰ ਹੀ ਉਹ ਫਟ ਜਾਂਦਾ ਹੈ ਤੇ ਪਰ੍ਹਾਂ ਜਾਣ ਦਾ ਵੀ ਸਮਾਂ ਨਹੀਂ ਦਿੰਦਾ। ਏਸੇ ਹੀ ਤਰ੍ਹਾਂ ਆਈ.ਐਸ. ਆਈ. ਮਾਰਕ ਵੀ ਪਟਾਕਿਆਂ ਉੱਤੇ ਲਿਖਿਆ ਨਹੀਂ ਮਿਲਦਾ ਕਿ ਕਿਤੇ 'ਕੁਆਲਿਟੀ ਚੈੱਕ' ਦੀ ਮੋਹਰ ਲਾਈ ਗਈ ਹੋਈ।

ਇਹ ਸਭ ਵੇਖਦੇ ਹੋਏ ਕਿ ਬੱਚੇ ਹੀ ਇਸਦਾ ਵੱਧ ਸ਼ਿਕਾਰ ਹੁੰਦੇ ਹਨ ਤੇ ਬਣਾਏ ਵੀ ਬੱਚਿਆਂ ਵੱਲੋਂ ਹੁੰਦੇ ਹਨ, ਬੱਚਿਆਂ ਨੂੰ ਆਪਣੇ ਹੱਕਾਂ ਪ੍ਰਤੀ ਜਾਗਰੂਕ ਹੋ ਕੇ ਇਸ ਸੰਬੰਧੀ ਜ਼ੋਰਦਾਰ ਆਵਾਜ਼ ਚੁੱਕਣੀ ਚਾਹੀਦੀ ਹੈ ਤਾਂ ਜੋ ਉਨ੍ਹਾਂ ਦੇ ਹਾਣ ਦੇ ਸਾਥੀ ਹਮੇਸ਼ਾ ਲਈ ਨਕਾਰਾ ਹੋ ਕੇ ਨਾ ਰਹਿ ਜਾਣ!

ਇਸ ਸਬੰਧੀ ਮੀਡੀਆ ਕਰਮੀ ਤੇ ਅਧਿਆਪਕ ਬਹੁਤ ਅਹਿਮ ਭੂਮਿਕਾ ਨਿਭਾ ਸਕਦੇ ਹਨ। ਕਈ ਸੁਝਾਓ ਜੋ ਅੱਗੇ ਵੀ ਪੇਸ਼ ਕੀਤੇ ਜਾ ਚੁੱਕੇ ਹਨ, ਮੈਂ ਦੁਹਰਾ ਦਿੰਦੀ ਹਾਂ।

1. ਸਿਰਫ ਲੇਜ਼ਰ ਰਾਹੀਂ ਸ਼ੋਅ ਕੀਤੇ ਜਾਣ ਜਿਸ ਨਾਲ ਧੂੰਆਂ ਤੇ ਸ਼ੋਰ ਪ੍ਰਦੂਸ਼ਣ ਘੱਟ ਹੋ ਜਾਣਗੇ ਤੇ ਸੜਨ ਦੇ ਕੇਸ ਪੂਰੀ ਤਰ੍ਹਾਂ ਖ਼ਤਮ! ਘਰਾਂ ਵਿਚ ਦੀਵੇ ਜਾਂ ਮੋਮਬੱਤੀਆਂ ਤੇ ਲਾਈਟਾਂ ਲਾਈਆਂ ਜਾ ਸਕਦੀਆਂ ਹਨ।

ਸ਼ੋਰ ਸ਼ਰਾਬੇ ਨਾਲ ਜਿੱਥੇ ਹਸਪਤਾਲਾਂ ਵਿਚ ਹਾਰਟ ਅਟੈਕ ਨਾਲ ਕੁੱਝ ਮੌਤਾਂ ਹੋ ਜਾਂਦੀਆਂ ਹਨ, ਉੱਥੇ ਧੂੰਏ ਨਾਲ ਦਮੇ ਤੇ ਹੋਰ ਸਾਹ ਦੀਆਂ ਬੀਮਾਰੀਆਂ ਜਾਂ ਅੱਖਾਂ ਅਤੇ ਚਮੜੀ ਦੀ ਐਲਰਜੀ ਦੇ ਕੇਸਾਂ ਵਿਚ ਬੇਹਿਸਾਬ ਵਾਧਾ ਹੋ ਜਾਂਦਾ ਹੈ।

2. ਜੇ ਪਟਾਕੇ ਜ਼ਰੂਰੀ ਚਲਾਉਣੇ ਹਨ ਤਾਂ ਸ਼ਹਿਰ ਜਾਂ ਪਿੰਡ ਵਿਚ ਕੋਈ ਇਕ ਵੱਡਾ ਪਾਰਕ ਜਾਂ ਮੈਦਾਨ ਉਸ ਲਈ ਵੱਖਰਾ ਕਰ ਦੇਣਾ ਚਾਹੀਦਾ ਹੈ ਕਿ ਸਾਰੇ ਰਲ ਕੇ ਉਸੇ ਥਾਂ ਉੱਤੇ ਚਲਾਉਣ ਤਾਂ ਜੋ ਰਾਹ ਚਲਦਿਆਂ ਉੱਤੇ ਬੇਧਿਆਨੇ ਪਟਾਕੇ ਜਾਂ ਹਵਾਈਆਂ ਡਿੱਗ ਕੇ ਉਨ੍ਹਾਂ ਨੂੰ ਸਾੜ ਨਾ ਦੇਣ।

3. ਪਟਾਕਿਆਂ ਉੱਤੇ ਆਈ.ਐਸ.ਆਈ. ਮਾਰਕ ਜਾਂ 'ਕੁਆਲਿਟੀ ਚੈੱਕ' ਲਾਜ਼ਮੀ ਕਰ ਦੇਣਾ ਚਾਹੀਦਾ ਹੈ।




4. ਹਰ ਘਰ ਵਿਚ 'ਫਸਟ ਏਡ ਕਿਟ' ਰੱਖਣੀ ਜ਼ਰੂਰੀ ਹੈ ਜਿਸ ਵਿਚ ਅੱਖਾਂ ਵਿਚ ਪਾਉਣ ਵਾਲੀ ਦਵਾਈ ਜ਼ਰੂਰ ਹੋਵੇ।

5. ਪਟਾਕੇ ਚਲਾਉਣ ਲੱਗਿਆਂ ਕੋਲ ਪਾਣੀ ਦੀ ਭਰੀ ਹੋਈ ਬਾਲਟੀ ਰੱਖਣੀ ਜ਼ਰੂਰੀ ਹੈ।

6. ਕਦੇ ਵੀ ਸੜੇ ਹਿੱਸੇ ਉੱਤੇ ਕੋਲਗੇਟ ਜਾਂ ਊਟ ਪਟਾਂਗ ਚੀਜ਼ਾਂ ਮਲ ਕੇ ਗੰਦੇ ਕਪੜੇ ਨਾਲ ਲਪੇਟਣਾ ਜਾਂ ਮਲਣਾ ਨਹੀਂ ਚਾਹੀਦਾ। ਬਿਨਾਂ ਦੇਰ ਕੀਤਿਆਂ ਪਾਣੀ ਵਿਚ ਡੁਬੋ ਕੇ ਸਿੱਧਾ ਡਾਕਟਰ ਕੋਲ ਭੱਜ ਲੈਣਾ ਚਾਹੀਦਾ ਹੈ।

7. ਪਟਾਕਿਆਂ ਦੇ ਹਰ ਪੈਕਟ ਉੱਤੇ ਉਸਨੂੰ ਠੀਕ ਤਰੀਕੇ ਚਲਾਉਣ ਲਈ ਹਦਾਇਤਾਂ ਅਤੇ ਸੜ ਜਾਣ ਉੱਤੇ ਕੀ ਕੀਤਾ ਜਾਵੇ, ਬਾਰੇ ਲਿਖਿਆ ਲਾਜ਼ਮੀ ਹੋਣਾ ਚਾਹੀਦਾ ਹੈ।

ਅਖ਼ੀਰ ਵਿਚ ਇਕ ਕੇਸ ਦਾ ਜ਼ਿਕਰ ਕਰਨਾ ਜ਼ਰੂਰੀ ਹੈ। ਇਕ ਰਿਟਾਇਰਡ ਫੌਜੀ ਸਾਡੇ ਕੋਲ ਹਸਪਤਾਲ ਦਾਖਲ ਹੋਇਆ ਸੀ। ਉਹ ਦੀਵਾਲੀ ਦੀ ਰਾਤ ਬਜ਼ਾਰੋਂ ਦੁੱਧ ਖ਼ਰੀਦ ਕੇ ਵਾਪਸ ਘਰ ਜਾ ਰਿਹਾ ਸੀ। ਸੜਕ ਦੇ ਪਰਲੇ ਸਿਰੇ ਉੱਤੇ ਕੋਠੇ ਉੱਪਰੋਂ ਚਾਰ ਹਵਾਈਆਂ ਟੇਢੀਆਂ ਲਿਟਾ ਕੇ ਸ਼ਰਾਰਤ ਕਰਨ ਲਈ ਬੱਚਿਆਂ ਨੇ ਇੱਕਠੀਆਂ ਚਲਾ ਦਿੱਤੀਆਂ।

ਉਨ੍ਹਾਂ ਵਿੱਚੋਂ ਇਕ ਹਵਾਈ ਸਿੱਧੀ ਉਸ ਫੌਜੀ ਦੇ ਅੱਖ ਅੰਦਰ ਵੱਜੀ ਤੇ ਦੂਜੀ ਸਿਰ ਉੱਤੇ ਬੰਨ੍ਹੀ ਪੱਗ ਵਿਚ। ਉਸ ਦੇ ਸਿਰ ਦੇ ਵਾਲ ਵੀ ਸੜ ਗਏ ਤੇ ਪੱਗ ਵੀ, ਪਰ ਨਾਲੋ ਨਾਲ ਅੱਖ ਹਮੇਸ਼ਾ ਲਈ ਚਲੀ ਗਈ।

ਜਦੋਂ ਉਹ ਹਸਪਤਾਲ ਦਾਖਲ ਹੋਇਆ ਤਾਂ ਉਸਦੇ ਕਹੇ ਲਫ਼ਜ਼ ਹਰ ਕਿਸੇ ਦੇ ਦਿਲ ਨੂੰ ਟੁੰਬ ਗਏ! ਉਸ ਕਿਹਾ, " ਇਹੀ ਜ਼ੁਲਮ ਹੋਰ ਦੇਸ ਵਿਚ ਕੀਤੇ ਗਏ ਹੁੰਦੇ ਤਾਂ ਕੋਹਰਾਮ ਮਚ ਜਾਂਦਾ। ਮੇਰੀ ਪੱਗ ਸੜਕ ਉੱਤੇ ਲਾਹ ਕੇ ਸੁੱਟ ਦਿੱਤੀ ਗਈ ਕਿ ਅੱਗ ਤੋਂ ਬਚਾਓ ਹੋ ਸਕੇ। ਮੇਰੇ ਕੇਸ ਪੂਰੀ ਤਰ੍ਹਾਂ ਖਿੱਚੇ ਧੂਹੇ ਗਏ। ਮੇਰੀ ਅੱਖ ਸਦਾ ਲਈ ਫਨਾਹ ਹੋ ਗਈ। ਹੁਣ ਕੋਈ ਮੈਨੂੰ ਦੱਸੇ ਤਾਂ ਸਹੀ ਕਿ ਕੋਈ ਹੋਰ ਸਾਡੇ ਦੇਸ ਵਲ ਵੇਖੇ ਤਾਂ ਅਸੀਂ ਉਸਦੀ ਅੱਖ ਕੱਢ ਲਿਆਉਂਦੇ ਹਾਂ ਭਾਵੇਂ ਜਾਨ ਚਲੀ ਜਾਏ। ਪਰ ਦੇਸ ਦੇ ਅੰਦਰ ਉਹੀ ਸਾਡੀਆਂ ਅੱਖਾਂ ਕੱਢ ਦਿੰਦੇ ਹਨ ਜਿਨ੍ਹਾਂ ਦੀ ਜਾਨ ਬਚਾਉਣ ਲਈ ਅਸੀਂ ਜਾਨਾਂ ਵਾਰਦੇ ਹਾਂ? ਮੈਨੂੰ ਪਤਾ ਹੈ ਕਿ ਇਨਸਾਫ ਦੀ ਗੁਹਾਰ ਲਾਉਂਦਿਆਂ ਮੇਰੇ ਆਖ਼ਰੀ ਸਾਹ ਮੁੱਕ ਜਾਣੇ ਹਨ। ਕੀ ਕੋਈ ਮੇਰੇ ਵਰਗਿਆਂ ਦੀ ਅਵਾਜ਼ ਬਣੇਗਾ? "

ਇਹ ਤਾਂ ਸੀ ਉਸ ਫੌਜੀ ਦੀ ਦਿਲ ਚੀਰਵੀਂ ਪੁਕਾਰ! ਹਾਲੇ ਤਕ ਤਾਂ ਕੋਈ ਉਸਦੀ ਅਵਾਜ਼ ਬਣ ਨਹੀਂ ਸਕਿਆ। ਮੈਂ ਇਕ ਨਿਮਾਣੀ ਕੋਸ਼ਿਸ਼ ਕੀਤੀ ਹੈ ਕਿ ਉਸ ਅਵਾਜ਼ ਨੂੰ ਕੁੱਝ ਕੁ ਦਿਲਾਂ ਤਕ ਪਹੁੰਚਾ ਸਕਾਂ।

ਪਰ, ਅਸਲੀਅਤ ਕਿਸੇ ਤੋਂ ਲੁਕੀ ਨਹੀਂ। ਜਿਵੇਂ ਮੇਰੀ ਮਾਂ ਮੇਰੇ ਲਈ ਤੜਫਦੀ ਉਦੋਂ ਘਰੋਂ ਬਾਹਰ ਖੜ੍ਹੀ ਰਹਿੰਦੀ ਹੁੰਦੀ ਸੀ, ਉਵੇਂ ਹੀ ਹੁਣ ਮੈਂ ਆਪਣੀ ਬੇਟੀ ਲਈ ਖੜ੍ਹੀ ਹੁੰਦੀ ਹਾਂ। ਮੈਨੂੰ ਪੱਕਾ ਯਕੀਨ ਹੈ ਕਿ ਇਸ ਰੁਝਾਨ ਉੱਤੇ ਸਖ਼ਤ ਰੋਕ ਲੱਗ ਹੀ ਨਹੀਂ ਸਕਣ ਲੱਗੀ ਤੇ ਮੇਰੀ ਬੇਟੀ ਵੀ ਅੱਗੋਂ ਆਪਣੀ ਬੇਟੀ ਲਈ ਇੰਜ ਹੀ ਤੜਫਦੀ ਬਾਹਰ ਉਡੀਕੇਗੀ ਤੇ ਸ਼ਾਇਦ ਉਸਤੋਂ ਅੱਗੋਂ ਵੀ! ਰਬ ਰਾਖਾ!

*28, ਪ੍ਰੀਤ ਨਗਰ, ਲੋਅਰ ਮਾਲ,*
*ਪਟਿਆਲਾ।*
*ਫੋਨ ਨੰ: 0175-2216783*

## ਅਨਮੋਲ ਵਚਨ

ਮੂੰਹ ਮਨੁੱਖ ਦੇ ਸਰੀਰ ਦਾ ਚਿੱਤਰ ਹੈ। ਇਹਦੇ ਤੋਂ ਉਹਦੇ ਸਰੀਰ ਦਾ ਸੁਹਪਣ ਜਾਂ ਕੋਹਜ ਪਛਾਣਿਆ ਜਾਂਦਾ ਹੈ। ਬੋਲੀ ਮਨੁੱਖ ਦੀ ਆਤਮਾ ਦਾ ਚਿੱਤਰ ਹੈ— ਇਹਦੇ ਤੋਂ ਉਹਦੀ ਆਤਮਾ ਦਾ ਵਧੀਆ ਘਟੀਆ ਹੋਣਾ ਇਸ ਪੈਂਦਾ ਹੈ।

ਬੋਲੀ ਨਾ ਸਿਰਫ ਕਾਮਯਾਬੀ ਦੀ ਕੁੰਜੀ ਹੈ, ਇਹ ਜ਼ਿੰਦਗੀ ਦੇ ਹੁਸਨਾਂ ਤੇ ਸੁਆਦਾਂ ਦਾ ਜਾਦੂ ਹੈ। ਇਹ ਸਾਡੇ ਅਨਹੋਣੇ ਸੁਪਨਿਆਂ ਨੂੰ ਵੀ ਲਕੀਰਾਂ, ਘੇਰਿਆਂ ਵਿਚ ਚਿਤਰ ਕੇ ਅਸਲੀਅਤ ਦਾ ਰੂਪ ਦੇ ਦੇਂਦੀ ਹੈ।

—ਗੁਰਬਖ਼ਸ਼ ਸਿੰਘ ਪ੍ਰੀਤਲੜੀ

## ਸ੍ਰੀ ਸਤਿਗੁਰੂ ਉਦੇ ਸਿਘ ਜੀ ਦੀ ਹਜ਼ੂਰੀ ਵਿਚ ਬੀਬੀ ਬਸੰਤ ਕੌਰ ਨਮਿੱਤ ਭੋਗ ਸਮਾਗਮ

ਡੱਬਵਾਲੀ ਰੋਡ ਤੇ ਸਥਿੱਤ ਨਾਮਧਾਰੀ ਰਾਈਸ ਐਂਡ ਜਨਰਲ ਮਿਲੱਜ਼ ਵਿਖੇ, ਬੀਬੀ ਬਸੰਤ ਕੌਰ ਧਰਮਪਤਨੀ ਸ੍. ਮਹਿੰਦਰ ਸਿੰਘ ਬੱਲ ਨਮਿਤ ਪਾਠ ਦਾ ਭੋਗ, ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਪਾਵਨ ਹਜ਼ੂਰੀ ਵਿਚ ਪਾਇਆ ਗਿਆ। ਉਹਨਾਂ ਦੀ ਆਰਜਾ 89-90 ਸਾਲ ਸੀ ਅਤੇ 22 ਸਤੰਬਰ ਬਾਦ ਦੋਪਹਿਰ ਉਹਨਾਂ ਦਾ ਅੰਤਿਮ ਸਮਾਂ ਆ ਗਿਆ ਸੀ। ਬੀਬੀ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦੁਨਿਆਵੀ ਰਿਸ਼ਤੇ ਵਿਚ ਮਾਮੇ, ਸੂਬਾ ਮੀਹਾ ਸਿੰਘ ਹੋਰਾਂ ਦੀ ਪੰਜਾਂ ਵਿਚੋਂ ਸਭ ਤੋਂ ਛੋਟੀ ਪੁੱਤਰੀ ਸਨ। ਆਪ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਮਹਿਲ, ਸ੍ਰੀ ਸਤਿਗੁਰੂ ਜਗਜੀਤ ਸਿੰਘ ਅਤੇ ਮਹਾਰਾਜ ਬੀਰ ਸਿੰਘ ਜੀ ਦੀ ਮਾਤਾ, ਜਗਤ ਮਾਤਾ ਭੂਪਿੰਦਰ ਕੌਰ ਦੀ ਭਤੀਜੀ ਸਨ।

ਬੀਬੀ ਜੀ ਸੇਵਾ, ਸਿਮਰਨ ਅਤੇ ਗੁਰਬਾਣੀ ਪਾਠ ਵਿਚ ਹੀ ਸਾਰਾ ਦਿਨ ਬਿਤਾਉਂਦੇ ਸਨ। ਸ੍. ਮਹਿੰਦਰ ਸਿੰਘ ਹੋਰੀਂ ਤਾਂ ਸਤਿਗੁਰੂ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ, ਪਿੰਡ ਦੇ ਸਰਪੰਚ, ਲੰਬੜਦਾਰ, ਹੋਰ ਅਦਾਰਿਆਂ ਦੇ ਮੈਂਬਰ, ਪੰਥਕ ਅਖ਼ਬਾਰ, ਜੀਵਨ ਨਗਰ ਦੇ ਸਕੂਲ, ਕਾਲਿਜ ਆਦਿ ਤੋਂ ਇਲਾਵਾ ਹੋਰ ਪ੍ਰਬੰਧਕੀ ਅਤੇ ਪ੍ਰਸ਼ਾਸ਼ਕੀ ਜ਼ਿੰਮੇਵਾਰੀਆਂ ਹੀ ਨਿਬਾਹੁੰਦੇ ਰਹੇ। ਘਰ ਪਰਿਵਾਰ ਅਤੇ ਹੋਰ ਆਏ ਗਏ ਸਿੱਖਾਂ ਸਾਧਾਂ ਦੀ ਸੇਵਾ ਬੀਬੀ ਜੀ ਦੇ ਹੀ ਜ਼ਿੰਮੇ ਸੀ। ਉਹ ਹਮੇਸ਼ਾਂ ਚੜ੍ਹਦੀ ਕਲਾ ਵਿਚ ਰਹਿੰਦੇ ਸਨ। ਕਿਸੇ ਤੋਂ ਸੇਵਾ ਕਰਵਾਕੇ ਖੁਸ਼ ਨਹੀਂ ਸਨ।

ਬੀਬੀ ਬਸੰਤ ਕੌਰ ਨੇ ਹੀ ਆਪਣਾ ਵਿਚਕਾਰਲਾ ਸਪੁੱਤਰ ਦਲਜੀਤ ਸਿੰਘ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਉਹਨਾਂ ਦੇ ਹੁਕਮ ਕਰਨ ਤੇ ਪੰਥਕ ਸੇਵਾਵਾਂ ਲਈ ਸਉਂਪਿਆ ਸੀ। ਬੀਬੀ ਜੀ ਹਮੇਸ਼ਾਂ ਰਜ਼ਾ ਵਿਚ ਰਾਜੀ ਰਹੇ। 2006 ਈ. ਵਿਚ ਦਲਜੀਤ ਸਿੰਘ ਦਾ ਇਕਲੌਤਾ ਗੱਭਰੂ ਹੋ ਰਿਹਾ ਪੁੱਤਰ ਦਿਆਲ ਸਿੰਘ ਹਾਦਸਾਗ੍ਰਸਤ ਹੋ ਗਿਆ। ਆਪ ਨੇ ਭਾਣਾ ਮਿੱਠਾ ਕਰਕੇ ਮੰਨਿਆ। ਉਹਨਾਂ ਦੇ ਭੋਗ ਸਮਾਗਮ ਤੇ ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ, ਦੂਰੋਂ ਨੇੜਿਉਂ ਪੁੱਜੀਆਂ। ਪਹਿਲਾਂ ਜਥੇਦਾਰ ਗੁਰਲਾਲ ਸਿੰਘ ਸ੍ਰੀ ਭੈਣੀ ਸਾਹਿਬ ਨੇ ਅਤੇ ਫਿਰ ਹਜ਼ੂਰੀ ਰਾਗੀ ਭਾਈ ਹਰਬੰਸ ਸਿੰਘ ਘੁੱਲਾ ਨੇ, ਆਪਣੇ ਜਥੇ ਸਮੇਤ, ਵੈਰਾਗਮਈ ਕੀਰਤਨ ਕੀਤਾ। ਇਲਾਕੇ ਵਿਚ ਦੋ ਹੋਰ ਭੋਗਾਂ ਤੇ ਦਰਸ਼ਨ ਦੇਣ ਬਾਅਦ, ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੇ ਦੀਵਾਨ ਵਿਚ ਆਕੇ ਦਰਸ਼ਨ ਦਿੱਤੇ। ਸੁਵਰਨ ਸਿੰਘ ਵਿਰਕ ਨੇ ਬੀਬੀ ਜੀ ਦੇ ਪਰਿਵਾਰਿਕ ਪਿਛੋਕੜ ਤੇ ਝਾਤ ਪਾਉਂਦਿਆਂ ਉਹਨਾਂ ਦੇ ਸੱਦ ਗੁਣਾਂ ਦਾ ਜ਼ਿਕਰ ਕਰਕੇ, ਸ਼ਰਧਾ ਪੁਸ਼ਪ ਭੇਟ ਕੀਤੇ। ਵੱਡੀ ਗਿਣਤੀ ਵਿਚ ਜੁੜੀਆਂ ਸਿਆਸੀ, ਸਮਾਜਿਕ ਸਖਸ਼ੀਅਤਾਂ, ਸੰਗਤ ਅਤੇ ਸਤਿਗੁਰੂ ਜੀ ਪ੍ਰਤੀ ਆਭਾਰ ਵਿਅਕਤ ਕੀਤਾ। ਸੂਬਾ ਬਲਵਿੰਦਰ ਸਿੰਘ ਝੱਲ ਹੋਰਾਂ ਅੰਤਿਮ ਅਰਦਾਸ ਕੀਤੀ। ਗੁਰੂ ਦਾ ਅਤੁੱਟ ਲੰਗਰ ਵਰਤਿਆ।

## 'ਕੂਕਾ ਲਹਿਰ ਦਾ ਭਾਰਤ ਦੇ ਸੁਤੰਤਰਤਾ ਸੰਗਰਾਮ ਅਤੇ ਪੰਜਾਬੀ ਸਾਹਿਤ ਨੂੰ ਯੋਗਦਾਨ' ਵਿਸ਼ੇ ਉਪਰ ਇੱਕ ਰੋਜ਼ਾ ਰਾਸ਼ਟਰੀ ਸੈਮੀਨਾਰ ਦਾ ਆਯੋਜਨ

ਹਰਿਆਣਾ ਪੰਜਾਬੀ ਸਾਹਿਤ ਅਕਾਦਮੀ (ਹਰਿਆਣਾ ਸਰਕਾਰ) ਵੱਲੋਂ ਹਰਿਆਣਾ ਸਵਰਣ ਜਯੰਤੀ ਸੰਬੰਧੀ ਸ਼ੁਰੂ ਕੀਤੇ ਗਏ ਸਮਾਰੋਹਾਂ ਦੀ ਲੜੀ ਅਧੀਨ 11 ਨਵੰਬਰ ਨੂੰ ਸੀ. ਆਰ. ਡੀ. ਏ. ਵੀ. ਗਰਲਜ਼ ਕਾਲਜ, ਐਲਨਾਬਾਦ ਦੇ ਸਹਿਯੋਗ ਨਾਲ ਅਕਾਦਮੀ ਵੱਲੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦੋ ਸੌ ਸਾਲਾ ਪ੍ਰਕਾਸ਼-ਪੁਰਬ ਨੂੰ ਸਮਰਪਿਤ 'ਕੂਕਾ ਲਹਿਰ ਦਾ ਭਾਰਤ ਦੇ ਸੁਤੰਤਰਤਾ ਸੰਗਰਾਮ ਅਤੇ ਪੰਜਾਬੀ ਸਾਹਿਤ ਨੂੰ ਯੋਗਦਾਨ' ਵਿਸ਼ੇ ਉਪਰ ਇਕ ਰੋਜ਼ਾ ਰਾਸ਼ਟਰੀ ਸੈਮੀਨਾਰ ਦਾ ਆਯੋਜਨ ਕੀਤਾ ਗਿਆ।

ਉਦਘਾਟਨੀ ਸੈਸ਼ਨ ਦੇ ਸ਼ੁਰੂ ਵਿਚ ਸੀ.ਆਰ.ਡੀ.ਏ.ਵੀ. ਕਾਲਜ, ਐਲਨਾਬਾਦ ਦੇ ਪ੍ਰਿੰਸੀਪਲ ਡਾ. ਬੂਟਾ ਸਿੰਘ ਵਿਰਕ ਨੇ ਇਸ ਸੈਮੀਨਾਰ ਦੇ ਪ੍ਰਯੋਜਨ ਅਤੇ ਉਦੇਸ਼ ਤੋਂ ਜਾਣੂੰ ਕਰਵਾਉਂਦਿਆ ਕਿਹਾ ਕਿ ਇਸ ਨਾਲ ਜਿੱਥੇ ਇਸ ਲਹਿਰ ਸੰਬੰਧੀ ਪੁਨਰ-ਸੰਵਾਦ ਪੈਦਾ ਹੋਵੇਗਾ ਉਥੇ ਅਜੋਕੀ ਨਵੀਂ

ਪੀੜੀ ਅਤੇ ਖ਼ਾਸ ਕਰ ਵਿਦਿਆਰਥੀਆਂ ਵਿਚ ਇਸ ਲਹਿਰ ਸੰਬੰਧੀ ਚੇਤਨਾ ਪੈਦਾ ਹੋਵੇਗੀ। ਉਹਨਾਂ ਨੇ ਉਦਘਾਟਨੀ ਸੈਸ਼ਨ ਵਿੱਚ ਸ਼ਿਰਕਤ ਕਰਨ ਵਾਲੇ ਮਹਿਮਾਨ ਵਿਦਵਾਨਾਂ ਦਾ ਤੁਆਰਫ਼ ਕਰਵਾਉਂਦਿਆਂ ਉਹਨਾਂ ਦੇ ਨਾਲ ਹਾਜਰ ਪਤਵੰਤੇ ਸੱਜਣਾ, ਅਧਿਆਪਕਾਂ ਅਤੇ ਵਿਦਿਆਰਥੀਆਂ ਨੂੰ ਜੀ ਆਇਆਂ ਕਿਹਾ। ਉਦਘਾਟਨੀ ਸੈਸ਼ਨ ਵਿਚ ਕੁੰਜੀਵਤ ਭਾਸ਼ਣ ਦੇਂਦੇ ਹੋਏ ਪ੍ਰਬੁੱਧ ਚਿੰਤਕ ਅਤੇ ਇਤਿਹਾਸਕਾਰ ਸ੍ਰੀ ਸਵਰਨ ਸਿੰਘ ਵਿਰਕ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ, ਜੀਵਨ-ਦਰਸ਼ਨ ਦੇ ਨਾਲ ਕੂਕਾ ਲਹਿਰ ਦੇ ਵਿਭਿੰਨ ਪੱਖਾਂ, ਪਾਸਾਰਾਂ ਅਤੇ ਉਦੇਸ਼ਾਂ ਉਪਰ ਵਿਸਤ੍ਰਿਤ ਚਾਨਣਾ ਪਾਇਆ। ਉਹਨਾਂ ਕਿਹਾ ਕਿ ਲਗਭਗ ਡੇਢ ਸੌ ਵਰ੍ਹਾ ਪਹਿਲਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਸੰਤ-ਖਾਲਸੇ ਦੇ ਰੂਪ ਵਿਚ ਸਿੱਖ-ਸੁਰਜੀਤੀ ਵਰਗੀ ਪੁਨਰ-ਜਾਗਰਣ ਦੀ ਲਹਿਰ ਦਾ ਇਤਿਹਾਸਕ ਅਤੇ ਸਾਹਿਤਕ ਮਹੱਤਵ ਵੱਡੇ ਮੁੱਲ ਵਾਲਾ ਹੈ। ਉਹਨਾਂ ਕਿਹਾ ਕਿ ਅਜੋਕੇ ਉੱਤਰ ਆਧੁਨਿਕਤਾ, ਵਿਸ਼ਵੀਕਰਨ ਅਤੇ ਬਾਜ਼ਾਰੀਕਰਨ ਦੇ ਦੌਰ ਵਿਚ ਇਕ ਧਰੁਵੀ ਵਿਸ਼ਵ ਦੇ ਅਲੰਬਰਦਾਰ ਵਿਚਾਰਧਾਰਾ ਅਤੇ ਇਤਿਹਾਸ ਦੇ ਅੰਤ ਦੀ ਦੁਹਾਈ ਦੇ ਰਹੇ ਹਨ। ਉਹਨਾਂ ਕਿਹਾ ਕਿ ਸੌੜੀਆਂ ਸੰਪਰਦਾਇਕ ਧਾਰਣਾਵਾਂ ਦਾ ਤਿਆਗ ਕਰਦਿਆਂ ਕੂਕਾ ਲਹਿਰ ਦੇ ਇਨਕਲਾਬੀ ਖ਼ਾਸੇ ਬਾਰੇ ਸੰਵਾਦ ਰਚਾਉਂਦਿਆਂ ਇਸ ਨੂੰ ਅਗਰਭੂਮੀ ਤੇ ਲਿਆ ਕੇ ਸਮਝਣਾ ਅਜੋਕੇ ਸਮਿਆਂ ਦੀ ਵੱਡੀ ਮੰਗ ਹੈ।

ਵਿਸ਼ੇਸ਼ ਮਹਿਮਾਨ ਵਜੋਂ ਆਪਣੇ ਸੰਬੋਧਨ ਵਿਚ ਡਾ. ਸੁਖਦੇਵ ਸਿੰਘ ਸਿਰਸਾ ਨੇ ਕਿਹਾ ਕਿ ਕੂਕਾ ਲਹਿਰ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਲੋਕ-ਪੱਖੀ ਫ਼ਿਕਰ ਕੌਮਾਂਤਰੀ ਪੱਧਰ ਦੇ ਧਾਰਣੀ ਹਨ। ਉਹਨਾਂ ਕਿਹਾ ਕਿ ਸੁਤੰਤਰਤਾ ਸੰਗਰਾਮ ਅਤੇ ਪੰਜਾਬੀ ਸਾਹਿਤ ਨੂੰ ਕੂਕਾ ਲਹਿਰ ਦਾ ਯੋਗਦਾਨ ਵਡਮੁੱਲਾ ਹੈ। ਇਸ ਸੰਬੰਧੀ ਚਿੰਤਨ ਅਤੇ ਅਧਿਐਨ ਵਿਸ਼ਾਲ ਪੈਮਾਨੇ ਅਤੇ ਵੱਡੇ ਪੱਧਰ ਤੇ ਕੀਤੇ ਜਾਣ ਦੀ ਜ਼ਰੂਰਤ ਹੈ।

ਆਪਣੇ ਪ੍ਰਧਾਨਗੀ ਭਾਸ਼ਣ ਵਿਚ ਅਕਾਦਮੀ ਦੇ ਡਿਪਟੀ ਚੇਅਰਮੈਨ ਡਾ. ਨਰਿੰਦਰ ਸਿੰਘ ਵਿਰਕ ਨੇ ਇਸ ਸੈਸ਼ਨ ਦੇ ਸਿੱਟਿਆਂ ਉਪਰ ਤਸੱਲੀ ਦਾ ਪ੍ਰਗਟਾਵਾ ਕਰਦਿਆਂ ਕਿਹਾ ਕਿ ਆਮ ਪਾਠਕਾਂ ਅਤੇ ਸਾਧਾਰਨ ਜਨ ਦੇ ਪੱਧਰ ਨੂੰ ਧਿਆਨ ਵਿਚ ਰੱਖਦਿਆਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਲਹਿਰ ਦੀਆਂ ਪ੍ਰਮੁੱਖ ਵਿਸ਼ੇਸ਼ਤਾਈਆਂ ਅਤੇ ਪ੍ਰੇਰਣਾਵਾਂ ਉਪਰ ਆਧਾਰਿਤ ਪੁਸਤਕ ਦਾ ਪ੍ਰਕਾਸ਼ਨ ਕੀਤਾ ਜਾਣਾ ਚਾਹੀਦਾ ਹੈ। ਉਹਨਾਂ ਨੇ ਕਿਹਾ ਕਿ ਇਸ ਸੰਬੰਧੀ ਜਤਨਾ ਵਿਚ ਉਹ ਹਰ ਸੰਭਵ ਸਹਾਇਤਾ ਦੇਣਗੇ।

ਉਦਘਾਟਨੀ ਸੈਸ਼ਨ ਉਪਰੰਤ ਆਯੋਜਿਤ ਤਕਨੀਕੀ ਸੈਸ਼ਨ ਵਿਚ ਮੋਗਾ ਤੋਂ ਪੁੱਜੇ ਪ੍ਰਬੁੱਧ ਚਿੰਤਕ ਡਾ. ਤਾਰਾ ਸਿੰਘ ਸੰਧੂ ਨੇ 'ਕੂਕਾ ਲਹਿਰ ਦਾ ਬਰਤਾਨਵੀ ਸਾਮਰਾਜ ਪ੍ਰਤੀ ਦ੍ਰਿਸ਼ਟੀਕੋਣ', ਡਾ. ਸੁਖਦੇਵ ਸਿੰਘ ਸਿਰਸਾ ਨੇ 'ਹੁਕਮਨਾਮੇ ਸ੍ਰੀ ਸਤਿਗੁਰੂ ਰਾਮ ਸਿੰਘ, ਬਰਤਾਨਵੀ ਪ੍ਰਬੰਧ ਤੋਂ ਨਾਬਰੀ', ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਇਤਿਹਾਸ ਵਿਸ਼ੇ ਦੇ ਰਿਟਾਇਰਡ ਪ੍ਰੋ. ਡਾ. ਨਾਜ਼ਰ ਸਿੰਘ ਨੇ 'ਨਾਮਧਾਰੀ ਲਹਿਰ ਦਾ ਭਾਰਤੀ ਸੁਤੰਤਰਤਾ ਸੰਗਰਾਮ ਨੂੰ ਯੋਗਦਾਨ, ਕੁਰੂਕਸ਼ੇਤਰ ਯੂਨੀਵਰਸਿਟੀ, ਕੁਰੂਕਸ਼ੇਤਰ ਦੇ ਪੰਜਾਬੀ ਵਿਭਾਗ ਦੇ ਡਾ. ਕੁਲਦੀਪ ਸਿੰਘ ਨੇ 'ਨਾਮਧਾਰੀ ਸੰਪਰਦਾਇ ਦੀ ਭਾਰਤੀ ਸਮਾਜ ਤੇ ਸਭਿਆਚਾਰ ਨੂੰ ਦੇਣ' ਵਿਸ਼ਿਆਂ ਉਪਰ ਆਪਣੇ ਖੋਜ ਭਰਪੂਰ ਪੱਤਰ ਪ੍ਰਸਤੁਤ ਕੀਤੇ।

ਡਾ. ਤਾਰਾ ਸਿੰਘ ਸੰਧੂ ਨੇ 'ਕੂਕਾ ਲਹਿਰ ਦਾ ਬਰਤਾਨਵੀ ਸਮਰਾਜ ਪ੍ਰਤੀ ਦ੍ਰਿਸ਼ਟੀ ਕੋਣ' ਵਿਸ਼ੇ ਉਪਰ ਪੇਪਰ ਪ੍ਰਸਤੁਤ ਕਰਦਿਆਂ ਕਿਹਾ ਕਿ ਇਸ ਲਹਿਰ ਦੇ ਇਤਿਹਾਸਕ ਅਤੇ ਮਹਾਨ ਯੋਗਦਾਨ ਦੇ ਮੁਕਾਬਲੇ ਤੇ ਅਜੇ ਵੀ ਇਸਦਾ ਬਾਹਰਮੁਖੀ ਮੁਲਾਂਕਣ ਨਹੀਂ ਹੋਇਆ ਜਿਸਦੀ ਇਹ ਲਹਿਰ ਹੱਕਦਾਰ ਹੈ। ਉਹਨਾਂ ਕਿਹਾ ਕਿ ਕੂਕਾ ਲਹਿਰ ਦੀ ਬਰਤਾਨਵੀ ਸਾਮਰਾਜ ਪ੍ਰਤੀ ਤਿੱਖੀ ਨਫ਼ਰਤ ਅਤੇ ਸਮਝੌਤਾ-ਰਹਿਤ ਨੀਤਆਂ ਨੇ ਇਸਨੂੰ ਬਾਕੀ ਦੀਆਂ ਲਹਿਰਾਂ ਤੋਂ ਵੱਖਰਤਾ ਅਤੇ ਵਿਲੱਖਣਤਾ ਪ੍ਰਦਾਨ ਕੀਤੀ ਹੈ। ਅੰਗਰੇਜੀ ਸਾਮਰਾਜ ਦੇ ਸਮਾਂਤਰ ਇੱਕ ਵੱਖਰਾ ਏ. ਗੋਰਬੋਵਸਕੀ ਦੇ ਹਵਾਲੇ ਨਾਲ ਉਹਨਾਂ ਕਿਹਾ ਕਿ ਕੂਕਾ ਲਹਿਰ ਬੁਨਿਆਦੀ ਤੌਰ ਤੇ ਇੱਕ ਲੋਕ-ਰਾਜੀ ਲਹਿਰ ਸੀ। ਉਹਨਾਂ ਕਿਹਾ ਕਿ ਇਹ ਲਹਿਰ ਪੰਜਾਬ ਤੇ ਭਾਰਤ ਦੀ ਮਹਾਨ ਵਿਰਾਸਤ ਹੈ ਅਤੇ ਕੌਮੀ ਆਜ਼ਾਦੀ ਦੇ ਅੰਦੋਲਨ ਦਾ

ਸ਼ਾਨਾਮੱਤਾ ਪੱਖ ਹੈ ਜਿਸਦੇ ਬਹੁ-ਪੱਖੀ ਪਾਸਾਰਾਂ, ਪ੍ਰਭਾਵਾਂ ਦੀ ਖੋਜ ਤੇ ਨਿਸ਼ਾਨ ਦੇਹੀ ਕਰਨ ਦੀ ਅਜੇ ਹੋਰ ਜ਼ਰੂਰਤ ਹੈ।

ਡਾ. ਸੁਖਦੇਵ ਸਿੰਘ ਸਿਰਸਾ ਨੇ 'ਹੁਕਮਨਾਮੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ : ਬਰਤਾਨਵੀ ਪ੍ਰਬੰਧ ਤੋਂ ਨਾਬਰੀ' ਵਿਸ਼ੇ ਉਪਰ ਆਪਣੇ ਵਿਚਾਰ ਪ੍ਰਸਤੁਤ ਕਰਦਿਆਂ ਕਿਹਾ ਕਿ ਰੰਗੂਨ ਅਤੇ ਮਰਮੋਈ ਵਿਚ ਨਜ਼ਰਬੰਦੀ ਸਮੇਂ ਸਤਿਗੁਰੂ ਰਾਮ ਸਿੰਘ ਜੀ ਨੇ ਉਹਨਾਂ ਦੇ ਦਰਸ਼ਨ ਕਰਨ ਜਾਂਦੇ ਕੂਕੇ ਦੇਸ਼-ਭਗਤਾਂ, ਛੋਟੇ ਭਗਤਾ ਗੁਰੂ ਹਰੀ ਸਿੰਘ ਜੀ ਸਪੁੱਤਰੀ ਬੀਬੀ ਨੰਦਾ ਅਤੇ ਸ਼ਰਧਾਵਾਨ ਕੂਕੇ ਸਿੰਘਾਂ ਦੇ ਨਾਮ ਹੁਕਮਨਾਮੇ ਲਿਖੇ। ਉਹਨਾਂ ਕਿਹਾ ਕਿ ਇਹ ਹੁਕਮਨਾਮੇ ਜਿੱਥੇ ਨਾਮਧਾਰੀ ਇਤਿਹਾਸ ਦੇ ਪ੍ਰਮਾਣਿਕ ਦਸਤਾਵੇਜ਼ ਹਨ ਉਥੇ ਇਹ ਭਾਰਤੀ ਕੌਮੀ ਸੁਤੰਤਰਤਾ ਸੰਗਰਾਮ ਨਾਲ ਸੰਬੰਧਨ ਹੋਣ ਸਦਕਾ ਇਹ ਸਾਂਝਾ ਬੇਸ਼ਕੀਮਤੀ ਕੌਮੀ ਸਰਮਾਇਆ ਵੀ ਹਨ।

—ਡਾ. ਬੂਟਾ ਸਿੰਘ ਵਿਰਕ

## ਡਾ. ਦਰਸ਼ਨ ਸਿੰਘ 'ਆਸ਼ਟ' ਨੂੰ ਦੀ ਕੌਮੀ ਸਾਹਿਤ ਪੁਰਸਕਾਰ ਲਈ ਚੋਣ

ਇੰਡੀਅਨ ਇੰਸਟੀਚਿਊਟ ਆਫ ਓਰੀਐਂਟਲ ਹੈਰੀਟੇਜ ਕਲਕੱਤਾ ਵੱਲੋਂ ਵੱਖ ਵੱਖ ਭਾਸ਼ਾਵਾਂ ਦੇ ਲੇਖਕਾਂ ਨੂੰ ਉਹਨਾਂ ਦੀਆਂ ਆਜੀਵਨ ਸਾਹਿਤਕ ਪ੍ਰਾਪਤੀਆਂ ਨੂੰ ਮੁੱਖ ਰੱਖਦੇ ਹੋਏ ਕੌਮੀ ਪੁਰਸਕਾਰ ਪ੍ਰਦਾਨ ਕਰਨ ਦਾ ਨਿਰਣਾ ਲਿਆ ਗਿਆ ਹੈ। ਪੰਜਾਬੀ ਲਈ ਇਹ ਵੱਕਾਰੀ ਪੁਰਸਕਾਰ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਕਾਰਜਸ਼ੀਲ ਸਾਹਿਤ ਅਕਾਡਮੀ ਅਵਾਰਡੀ ਲੇਖਕ ਡਾ. ਦਰਸ਼ਨ ਸਿੰਘ 'ਆਸ਼ਟ' ਨੂੰ ਉਹਨਾਂ ਦੀਆਂ ਬਾਲ ਸਾਹਿਤ ਪ੍ਰਤੀ ਦੇ ਖੇਤਰ ਵਿਚ ਪਾਏ ਸਮੁੱਚੇ ਯੋਗਦਾਨ ਦੇ ਆਧਾਰਿਤ ਤੇ ਦੇਣ ਦਾ ਐਲਾਨ ਕੀਤਾ ਗਿਆ ਹੈ। ਇੰਸਟੀਟਿਊਟ ਦੇ ਚੇਅਰਮੈਨ ਪ੍ਰੋਫੈਸਰ ਡਾ. ਰਾਮਕ੍ਰਿਸ਼ਨਾ ਸ਼ਾਸਤਰੀ ਅਨੁਸਾਰ ਡਾ. ਆਸ਼ਟ ਨੂੰ ਇਹ ਪੁਰਸਕਾਰ 18 ਫਰਵਰੀ 2017 ਨੂੰ ਛਤਰਪੁਰ (ਨਵੀਂ ਦਿੱਲੀ) ਵਿਖੇ ਆਯੋਜਿਤ ਕੀਤਾ ਜਾ ਰਹੀ 40ਵੀਂ ਸਾਲਾਨਾ ਇੰਟਰਨੈਸ਼ਨਲ ਕਾਨਫਰੰਸ ਦੇ ਮੌਕੇ ਭੇਂਟ ਕੀਤਾ ਜਾਵੇਗਾ। ਡਾ. ਆਸ਼ਟ ਦੀ ਇਹ ਚੋਣ ਇੰਸਟੀਟਿਊਟ ਦੇ ਮੈਂਬਰਾਂ ਦੇ ਪੈਨਲ ਵੱਲੋਂ ਪ੍ਰਸਿੱਧ ਪ੍ਰਕਾਸ਼ਕ ਰੀਫੈਸੀਮੈਂਟੋ ਇੰਟਰਨੈਸ਼ਨਲ ਨਵੀਂ ਦਿੱਲੀ ਵੱਲੋਂ ਛਾਪੀ ਪੁਸਤਕ 'ਏਸ਼ੀਅਨ ਅਮੈਰੀਕਨ ਹੂ ਜ਼ ਹੂ' ਵਿਚ ਪ੍ਰਕਾਸ਼ਿਤ ਵੇਰਵੇ ਦੇ ਆਧਾਰ ਤੇ ਕੀਤੀ ਗਈ ਹੈ। ਡਾ. ਆਸ਼ਟ ਨੂੰ ਪਹਿਲਾਂ ਵੀ ਕਈ ਵੱਕਾਰੀ ਪੁਰਸਕਾਰ ਪ੍ਰਾਪਤ ਹੋ ਚੁੱਕੇ ਹਨ। ਇਸ ਤੋਂ ਇਲਾਵਾ ਜਿਲ੍ਹਾ ਬਾਲ ਭਲਾਈ ਕੌਂਸਲ ਪਟਿਆਲਾ ਵੱਲੋਂ ਛਪਣ ਵਾਲੇ ਬੱਚਿਆਂ ਦੇ ਪ੍ਰਸਿੱਧ ਪੰਜਾਬੀ ਰਸਾਲੇ 'ਬਾਲਪ੍ਰੀਤ' ਦੇ ਆਨਰੇਰੀ ਸੰਪਾਦਕ ਵੀ ਹਨ।



## ਪੰਜਾਬੀ ਸਾਹਿਤ ਸਭਾ ਦੀ ਇਕੱਤਰਤਾ

ਪੰਜਾਬੀ ਸਾਹਿਤ ਸਭਾ (ਰਜਿ.) ਨਵੀਂ ਦਿੱਲੀ ਦੇ ਨਵੰਬਰ ਮਹੀਨੇ ਦੀ ਇਕੱਤਰਤਾ ਆਪਣੇ ਪੰਜਾਬੀ ਭਵਨ ਵਿਚ ਡਾ. ਮੋਹਨਜੀਤ ਦੀ ਪ੍ਰਧਾਨਗੀ ਹੇਠ ਕਰਵਾਈ। ਪ੍ਰੋਗਰਾਮ ਦੀ ਸ਼ੁਰੂਆਤ ਉੱਘੇ ਲੇਖਕ ਮਨਮੋਹਨ ਬਾਵਾ ਦੇ ਸਫ਼ਰਨਾਮਾ ਅੰਸ਼ 'ਟੋਟੋਪਾੜਾ ਪਿੰਡ' ਉੱਤਰ-ਪੂਰਬੀ ਭਾਰਤ ਨਾਲ ਸਬੰਧੰਤ ਪੜ੍ਹਿਆ ਜਿਸ ਵਿਚ ਆਦਿਵਾਸੀ ਸਭਿਆਚਾਰ, ਜੰਗਲ ਦੀਆਂ ਜੜੀ-ਬੂਟੀਆਂ ਖਆਣ ਸਮੇਤ ਈਸਾਈ ਮਿਸ਼ਨਰੀਆਂ ਵਲੋਂ ਉਨ੍ਹਾਂ ਨੂੰ ਪੜ੍ਹਾਉਣ, ਡਿਸਪੈਂਸਰੀਆਂ 'ਚ ਨੌਕਰੀ ਦੇਣ ਤੇ ਬੰਗਾਲੀ ਦੁਕਾਨਦਾਰਾਂ ਨੂੰ ਨਕਸਲੀ ਸਮਝੇ ਜਾਣ ਦਾ ਜ਼ਿਕਰ ਸੀ। ਬੋਲੀ-ਭਾਸ਼ਾ ਸੰਚਾਰ ਦੀ ਵੱਡੀ ਸਮੱਸਿਆ ਦੇ ਬਾਵਜੂਦ ਆਦਿਵਾਸੀਆਂ ਵਲੋਂ ਨਾਵਾਕਿਫ ਬੰਦਿਆਂ ਦੀ ਪ੍ਰਾਹੁਣਚਾਰੀ ਸਿਖਰ ਦੀ ਹੈ। ਬਰਜਿੰਦਰ ਚੌਹਾਨ ਨੇ ਆਪਣੀਆਂ ਚਾਰ ਗ਼ਜ਼ਲਾਂ ਸੁਣਾਈਆਂ ਜਿਨ੍ਹਾਂ ਵਿਚੋਂ ਇਖ ਦੇ ਬੋਲ ਸਨ, 'ਹੌਲਾ ਭਾਰਾ ਹਰ ਇਕ ਪੱਥਰ ਇਸ ਨਦੀ ਵਿਚ ਖੋਹ ਜਾਂਦਾ ਹੈ। ਕੁਝ ਹਲਚਲ ਦੇ ਪਿੱਛੋਂ ਪਾਣੀ



ਆਪਣੇ ਆਪ ਖਲੋ ਜਾਂਦਾ ਹੈ।' ਬਲਬੀਰ ਸਿੰਘ ਨਾਂਧਰਾ ਨੇ 'ਪਰਦਾ' ਨਾਂ ਦੀ ਆਪਣੀ ਕਹਾਣੀ ਪੜ੍ਹੀ ਜਿਸ ਵਿਚ ਫ਼ਿਲਮੀ ਜਗਤ ਅੰਦਰ ਵਾਪਰਦੇ ਝਾਂਸੇਬਾਜ਼ੀ ਸਮੇਤ ਨੈਤਿਕ ਕਦਰ-ਕੀਮਤਾਂ ਦੇ ਨਿਘਾਰ ਦਾ ਖ਼ੂਬਸੂਰਤ ਤੇ ਕਲਾਮਈ ਜੁਗਤ ਨਾਲ ਬੋਲੀ-ਸ਼ੈਲੀ ਦਾ ਵਰਣਨ ਸੀ। ਡਾ. ਅੰਮੀਆ ਕੁੰਵਰ ਨੇ ਨਾਰੀਵਾਦੀ ਦ੍ਰਿਸ਼ਟੀ ਤੋਂ ਵੇਦਨਾ-ਸੰਵੇਦਨਾ ਨਾਲ ਲੈਸ ਕਵਿਤਾਵਾਂ ਸੁਣਾਈਆਂ। ਪੀ.ਐਚ. ਡੀ ਕਰ ਰਹੇ ਲਖਵੀਰ ਸਿੰਘ ਨੇ ਇਤਿਹਾਸ-ਮਿਥਹਾਸ ਨਾਲ ਜੁੜੀਆਂ ਆਪਣੀਆਂ 'ਕਿਉਂਕਿ ਮੈਂ ਜੰਗਲ ਹਾਂ', 'ਤਾਂ ਕੀ ਏ' ਅਤੇ 'ਚਾਨਣ ਦੀਆਂ ਗੱਠਾਂ' ਨਾਂ ਦੀਆਂ ਕਵਿਤਾਵਾਂ ਭਰੋਸੇ ਭਰਪੂਰ ਤੇ ਜਾਨਦਾਰ ਆਵਾਜ਼ ਵਿਚ ਸੁਣਾਈਆਂ।

ਉਪਰੋਕਤ ਰਚਨਾਵਾਂ ਦੇ ਦੌਰ ਉਤੇ ਵਿਚਾਰ ਚਰਚਾ ਲਈ ਮੰਚ ਸੰਚਾਲਕ ਬਲਬੀਰ ਮਾਧੋਪੁਰੀ ਨੇ ਪਹਿਲਾ ਸੱਦਾ ਮਨਮੋਹਨ ਬਾਵਾ ਦੇ ਹਮਸਫ਼ਰ ਰਾਜਕੁਮਾਰ ਨੂੰ ਦਿਤਾ ਜਿਸ ਨੇ ਬਾਵਾ ਹੁਰਾਂ ਨਾਲ ਆਪਣੇ ਦੂਰ ਦੁਰਾਡੇ ਦੇ ਸਫ਼ਰਾਂ ਦਾ ਜ਼ਿਕਰ ਕੀਤਾ ਤੇ ਦੱਸਿਆ ਕਿ ਬਾਵਾ ਜਿੰਨੀ ਨੀਝ ਨਾਲ ਲੋਕ-ਸਭਿਆਚਾਰ ਨੂੰ ਦੇਖਦੇ ਹਨ ਓਨੀ ਹੀ ਸ਼ਿੱਦਤ ਤੇ ਬਾਰੀਕੀ ਨਾਲ ਲਿਖਦੇ ਵੀ ਹਨ ਜਿਨ੍ਹਾਂ ਵਿਚ ਮਾਨਵੀ ਮੁੱਲਾਂ ਦਾ ਸੁਨੇਹਾ ਹੁੰਦਾ ਹੈ।

—ਬਲਬੀਰ ਮਾਧੋਪੁਰੀ

## ਡਾ.ਬਲਬੀਰ ਸਿੰਘ ਭਸੀਨ ਦੀ ਪੁਸਤਕ 'ਮੇਘਦੂਤ' ਅਤੇ'ਪਵਨਦੂਤ' ਵਿਧੀਵਤ ਪ੍ਰਕਾਸ਼ਮਾਨ

ਕੇਂਦਰੀ ਪੰਜਾਬੀ ਸਾਹਿਤ ਸੰਮੇਲਨ ਦਿੱਲੀ ਦੀ ਇਕ ਵਿਸ਼ੇਸ਼ ਸਾਹਿਤਕ-ਇਕੱਤਰਤਾ ਵਿਚ ਡਾ. (ਮੇਜਰ) ਬਲਬੀਰ ਸਿੰਘ ਭਸੀਨ (ਸਾਬਕਾ ਉਪ-ਕੁਲਪਤੀ, ਮਗਧ ਯੂਨੀਵਰਸਿਟੀ, ਬਿਹਾਰ) ਦੀ ਅਨੁਵਾਦਿਤ ਪੁਸਤਕ 'ਮੇਘਦੂਤ' ਅਤੇ ਮੌਲਿਕ ਪੁਸਤਕ 'ਪਨਵਦੂਤ' ਨੂੰ ਵਿਧੀਵਤ ਪ੍ਰਕਾਸ਼ਮਾਨ ਕੀਤਾ ਗਿਆ। ਪੁਸਤਕ ਦਾ ਪ੍ਰਕਾਸ਼ਮਾਨ, ਪੰਜਾਬੀ ਅਕਾਦਮੀ, ਦਿੱਲੀ ਦੇ ਸਕੱਤਰ ਸ. ਗੁਰਭੇਜ ਸਿੰਘ ਗੁਰਾਇਆ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਸਾਬਕਾ ਡੀਨ ਅਕੈਡਮਿਕ ਤੇ ਉੱਤੇ ਸਾਹਿਤ-ਚਿੰਤਕ ਪ੍ਰੋ. ਜਸਵਿੰਦਰ ਸਿੰਘ ਇਸੇ ਯੂਨੀਵਰਸਿਟੀ ਦੇ ਪ੍ਰਕਾਸ਼ਨ ਵਿਭਾਗ ਦੀ ਨਿਰਦੇਸ਼ਿਕਾ ਤੇ ਪ੍ਰਸਿੱਧ ਸਾਹਿਤ ਚਿੰਤਿਕਾ ਪ੍ਰੋ.




ਧਨਵੰਤ ਕੌਰ ਨੇ ਆਪਣੇ ਕਰ ਕਮਲਾਂ ਨਾਲ ਕੀਤਾ। ਇਸ ਕਾਰਜ ਵਿਚ ਗੁਰਦੁਆਰਾ ਬਾਬਾ ਜ਼ੋਰਾਵਰ ਸਿੰਘ- ਫ਼ਤਹਿ ਸਿੰਘ ਦੀ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ੍ਰ. ਰਜਿੰਦਰਪਾਲ ਸਿੰਘ ਬਾਂਗਾ, ਸ. ਰਵਿੰਦਰਪਾਲ ਸਿੰਘ ਛਾਬੜਾ, ਡਾ. ਮੋਹਨ ਚੁਟਾਨੀ (ਇਕੋਨਾਮਿਕਸ ਸਰਵੇਅ ਆਫ ਇੰਡੀਆ, ਭਾਰਤ ਸਰਕਾਰ) ਅਤੇ ਸੰਮੇਲਨ ਦੇ ਪ੍ਰਧਾਨ ਪ੍ਰੋ. ਮਨਜੀਤ ਸਿੰਘ ਦੀ ਭੂਮਿਕਾ ਅਹਿਮ ਰਹੀ।

ਸਮਾਗਮ ਦੇ ਆਰੰਭ ਵਿਚ ਸੰਮੇਲਨ ਦੇ ਸੀਨੀਅਰ ਮੀਤ ਪ੍ਰਧਾਨ ਹਰਭਜਨ ਸਿੰਘ ਸਹਿਗਲ ਨੇ ਸੰਮੇਲਨ ਦੀਆਂ ਸਰਗਰਮੀਆਂ ਬਾਰੇ ਇਕ ਰਿਪੋਰਟ ਪੇਸ਼ ਕੀਤੀ। ਮਹਿਮਾਨਾਂ ਦਾ ਗੁਲਦਸਤਿਆਂ ਤੇ ਸਿਰੋਪਿਆਂ ਨਾਲ ਸਨਮਾਨ ਕੀਤਾ ਗਿਆ। ਪ੍ਰੋ. ਮਨਜੀਤ ਸਿੰਘ ਤੇ ਬਿਹਾਰ ਸਰਕਾਰ ਦੇ ਪ੍ਰਕਾਸ਼ਨ ਵਿਭਾਗ ਵਲੋਂ ਗੁਰੂ ਗੋਬਿੰਦ ਸਿੰਘ ਜੀ ਦੇ ਮਨਾਏ ਜਾਣ ਵਾਲੇ ਤਿੰਨ ਸੌ ਪੰਜਾਹਵੇਂ ਪ੍ਰਕਾਸ਼ ਦਿਵਸ ਦੇ ਅਵਸਰ ਤੇ ਆਯੋਜਿਤ ਕੀਤੇ ਗਏ ਬੇਮਿਸਾਲ ਅੰਤਰ-ਰਾਸ਼ਟਰੀ ਸਿੱਖ ਸੰਮੇਲਨ-2016 ਦੀ ਰੱਜ ਕੇ ਤਾਰੀਫ ਕੀਤੀ ਅਤੇ ਖਾਸ ਕਰਕੇ, ਬਿਹਾਰ ਦੇ ਮੁੱਖ ਮੰਤਰੀ ਸ੍ਰੀ ਨਿਤੀਸ਼ ਕੁਮਾਰ ਅਤੇ ਸਕੱਤਰ ਪ੍ਰਜਟਨ ਵਿਭਾਗ, ਬਿਹਾਰ ਸ੍ਰੀਮਤੀ ਹਰਜੋਧ ਕੌਰ ਦੇ ਰੋਲ ਨੂੰ ਬਾਖ਼ੂਬੀ ਉਭਾਰਿਆ। ਡਾ. ਭਸੀਨ ਨੇ ਆਪਣੀ ਪ੍ਰਕਾਸ਼ਮਾਨ ਹੋਈ ਪੁਸਤਕ ਦੇ ਪ੍ਰਕਾਸ਼ਨ, ਵਿਸ਼ੇ-ਵਸਤੂ ਅਤੇ ਅਕਾਦਮਕ ਮਹੱਤਵ ਉਪਰ ਬਹੁਤ ਹੀ ਅਰਥ ਭਰਪੂਰ ਟਿੱਪਣੀਆਂ ਕੀਤੀਆਂ। ਦਿਵਾਲੀ ਦੀਆਂ ਸਭ ਨੂੰ ਮੁਬਾਰਕਾਂ ਦਿੱਤੀਆਂ ਗਈਆਂ।

—ਮੋਹਨ ਸਿੰਘ ਬੇਰੀ



ਠੇਕੇਦਾਰ ਹਰਭਜਨ ਸਿੰਘ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਆਪਣੇ ਇੱਕ ਪ੍ਰਜੈਕਟ ਬਾਰੇ ਜਾਣਕਾਰੀ ਦਿੰਦੇ ਹੋਏ

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੰਗੀਤ-ਸੰਮੇਲਨ ਸ੍ਰੀ ਭੈਣੀ ਸਾਹਿਬ 2016





ਪੰ. ਅਨਿੰਦੋ ਚੈਟਰਜੀ (ਤਬਲਾ)



ਉਸਤਾਦ ਅਮਾਨ ਅਲੀ ਖਾਂ (ਸਰੋਦ)



ਸ੍ਰੀ ਹਰਸ਼ ਨਾਰਾਇਣ (ਸਾਰੰਗੀ)



ਉਸਤਾਦ ਸੁਖਵਿੰਦਰ ਸਿੰਘ ਨਾਮਧਾਰੀ (ਤਬਲਾ)



ਹਾਜ਼ਰੀ ਭਰਦੇ ਹੋਏ ਸੰਗੀਤ ਪ੍ਰੇਮੀ ਤੇ ਸਰੋਤੇ



P.O. Regd. No. PB/JL-016/2015-2017 **WARIAM** Ladowali Road, Jalandhar -144001
Regd. RNI No. 26453/75
December:2016



ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ : 0181-2222543, ਨਿਵਾਸ : 0181-2456289, ਮੋਬਾਇਲ- 98143-18720